ਦਾਦਾ ਭਗਵਾਨ ਪ੍ਰਰੂਪਿਤ

# ਟਕਰਾਅ ਟਾਲੋ



ਕਿਸੇ ਦੇ ਵੀ ਨਾਲ ਟਕਰਾਓ ਹੋ ਜਾਏ, ਉਹ ਸਾਡੀ ਅਗਿਆਨਤਾ ਦੀ ਨਿਸ਼ਾਨੀ ਹੈ |

**ਪ੍ਰਕਾਸ਼ਕ :ਸ਼੍ਰੀ ਅਜੀਤ ਸੀ. ਪਟੇਲ**

ਦਾਦਾ ਭਗਵਾਨ ਅਰਾਧਨਾ ਟ੍ਰਸਟ

5, ਮਮਤਾ ਪਾਰਕ ਸੋਸਾਇਟੀ,

ਨਵਗੁਜਰਾਤ ਕਾਲਜ ਦੇ ਪਿੱਛੇ, ਉਸਮਾਨਪੁਰਾ,

ਅਹਿਮਦਾਬਾਦ - 380014, ਗੁਜਰਾਤ.

ਫੋਨ - (०79) 39830100



**ਪਹਿਲਾ ਸੰਸਕਰਨ** : ਜੁਲਾਈ 2016, 2000 ਕਾਪੀਆਂ

**ਭਾਵ ਮੁੱਲ** : 'ਪਰਮ ਵਿਨਯ' ਅਤੇ 'ਮੈਂ ਕੁਝ ਨਹੀਂ ਜਾਣਦਾ,' ਇਹ ਭਾਵ !

**ਦ੍ਰਵ ਮੁੱਲ** :10 ਰੁਪਏ

**ਮੁਦਰਕ** :ਅੰਬਾ ਔਫ਼ਸੈੱਟ, ਪਾਰਸ਼ਵਨਾਥ ਚੈਂਬਰਜ਼,

ਨਵੀਂ ਰਿਜ਼ਰਵ ਬੈਂਕ ਦੇ ਕੋਲ

ਇਨਕਮ-ਟੈਕਸ, ਅਹਿਮਦਾਬਾਦ-380014.

# ਤ੍ਰਿਮੰਤਰ






ਨਮੋ ਅਰਿਹੰਤਾਣੰ

ਨਮੋ ਸਿੱਧਾਣੰ

ਨਮੋ ਆਯਰਿਯਾਣੰ

ਨਮੋ ਉਵਝਾਇਆਣੰ

ਨਮੋ ਲੋਏ ਸਵ੍ਵਸਾਹੂਣੰ

ਐਸੋ ਪੰਚ ਨਮੁਕਾਰੋ

ਸਵ੍ਵ ਪਾਵਪਣਾਸ਼ਣੋ

ਮੰਗਲਾਣਮ ਚ ਸਵ੍ਵੇਸਿੰ

ਪੜ੍ਹਮੰ ਹਵਇ ਮੰਗਲੰ॥ 1

ਓਮ ਨਮੋ ਭਗਵਤੇ ਵਾਸੁਦੇਵਾਯ॥ 2

ਓਮ ਨਮ: ਸ਼ਿਵਾਯ॥ 3

ਜੈ ਸੱਚਿਦਾਨੰਦ





# ਆਤਮਗਿਆਨ ਪ੍ਰਾਪਤੀ ਦੀ ਪ੍ਰੱਤਖ ਲਿੰਕ

'ਮੈਂ ਤਾਂ ਕੁਝ ਲੋਕਾਂ ਨੂੰ ਅਪਣੇ ਹੱਥੋਂ ਸਿੱਧੀ ਦੇਣ ਵਾਲਾ ਹਾਂ | ਪਿੱਛੇ ਅਨੁਯਾਈ ਚਾਹੀਦੇ ਹਨ ਕਿ ਨਹੀਂ ਚਾਹੀਦੇ ? ਪਿੱਛੇ ਲੋਕਾਂ ਨੂੰ ਮਾਰਗ ਤਾਂ ਚਾਹੀਦਾ ਹੈ ਨਾ ?'

**-ਦਾਦਾ ਸ਼੍ਰੀ**

ਪਰਮ ਪੂਜਨੀਕ ਦਾਦਾ ਸ਼੍ਰੀ ਪਿੰਡ–ਪਿੰਡ, ਦੇਸ਼–ਵਿਦੇਸ਼ ਘੁੰਮ ਕੇ ਸਾਧਕਾਂ ਨੂੰ ਸਤਸੰਗ ਅਤੇ ਆਤਮਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ | ਆਪ ਨੇ ਆਪਣੇ ਜੀਵਨਕਾਲ ਵਿਚ ਹੀ ਡਾ. ਨੀਰੂਭੈਣ ਅਮੀਨ (ਨੀਰੂਮਾਂ) ਨੂੰ ਆਤਮਗਿਆਨ ਪ੍ਰਾਪਤ ਕਰਵਾਉਣ ਦੀ ਸਿੱਧੀ ਦਿੱਤੀ ਸੀ | ਦਾਦਾ ਸ਼੍ਰੀ ਦੇ ਸਰੀਰ ਛੱਡਣ (ਅਕਾਲ ਚਲਾਣੇ) ਤੋਂ ਬਾਅਦ ਨੀਰੂਮਾਂ ਉਸੇ ਤਰ੍ਹਾਂ ਹੀ ਸਾਧਕਾਂ ਨੂੰ ਸਤਸੰਗ ਅਤੇ ਆਤਮਗਿਆਨ ਦੀ ਪ੍ਰਾਪਤੀ, ਨਿਮਿਤ ਭਾਵ ਨਾਲ ਕਰਵਾ ਰਹੇ ਸਨ | ਪੂਜਨੀਕ ਦੀਪਕਭਾਈ ਦੇਸਾਈ ਨੂੰ ਵੀ ਦਾਦਾ ਸ਼੍ਰੀ ਨੇ ਸਤਸੰਗ ਕਰਨ ਦੀ ਸਿੱਧੀ ਦਿੱਤੀ ਸੀ | ਨੀਰੂਮਾਂ ਦੀ ਹਾਜ਼ਰੀ ਵਿੱਚ ਹੀ ਉਹਨਾਂ ਦੇ ਅਸ਼ੀਰਵਾਦ ਨਾਲ ਪੂਜਨੀਕ ਦੀਪਕਭਾਈ ਨੇ ਦੇਸ਼ਾਂ–ਵਿਦੇਸ਼ਾਂ ਵਿੱਚ ਕਈ ਥਾਵਾਂ ਤੇ ਜਾ ਕੇ ਸਾਧਕਾਂ ਨੂੰ ਆਤਮ ਗਿਆਨ ਕਰਵਾ ਰਹੇ ਹਨ, ਜੋ ਨੀਰੂਮਾਂ ਦੇ ਸਰੀਰ ਛੱਡਣ ਤੋਂ ਬਾਅਦ ਅੱਜ ਵੀ ਜਾਰੀ ਹੈ | ਇਸ ਆਤਮਗਿਆਨ ਪ੍ਰਾਪਤੀ ਦੇ ਬਾਅਦ ਹਜ਼ਾਰਾਂ ਸਾਧਕ ਸੰਸਾਰ ਵਿੱਚ ਰਹਿੰਦੇ ਹੋਏ ਜ਼ੁੰਮੇਵਾਰੀਆਂ ਨਿਭਾਉਂਦੇ ਹੋਏ ਵੀ ਮੁਕਤ ਰਹਿ ਕੇ ਆਤਮ ਰਮਣਤਾ ਦਾ ਅਨੁਭਵ ਕਰਦੇ ਹਨ |

ਗ੍ਰੰਥ ਵਿੱਚ ਲਿਖੀ ਬਾਣੀ ਮੋਕਸ਼ ਪ੍ਰਾਪਤ ਕਰਨ ਵਾਲਿਆਂ ਲਈ ਬਹੁਤ ਜ਼ਿਆਦਾ ਉਪਯੋਗੀ ਸਿੱਧ ਹੋਵੇਗੀ, ਪਰ ਮੋਕਸ਼ ਪ੍ਰਾਪਤ ਕਰਨ ਵਾਲਿਆਂ ਲਈ ਆਤਮਗਿਆਨ ਪ੍ਰਾਪਤ ਕਰਨਾ ਜ਼ਰੂਰੀ ਹੈ | ਅਕ੍ਰਮ ਮਾਰਗ ਦੇ ਦੁਆਰਾ ਆਤਮਗਿਆਨ ਦੀ ਪ੍ਰਾਪਤੀ ਦਾ ਰਾਹ ਅੱਜ ਵੀ ਖੁੱਲ੍ਹਾ ਹੈ | ਜਿਵੇਂ ਜਗਦਾ ਹੋਇਆ ਦੀਵਾ ਹੀ ਦੂਜੇ ਦੀਵੇ ਨੂੰ ਜਗਾ ਸਕਦਾ ਹੈ, ਉਸੇ ਤਰ੍ਹਾਂ ਪ੍ਰੱਤਖ ਆਤਮਗਿਆਨੀ ਤੋਂ ਆਤਮਗਿਆਨ ਪ੍ਰਾਪਤ ਕਰਕੇ ਹੀ ਖੁਦ ਦਾ ਆਤਮਾ ਜਗਾ ਸਕਦਾ ਹੈ |

# ਬੇਨਤੀ

ਆਤਮਵਿਗਿਆਨੀ ਸ੍ਰੀ ਅੰਬਾਲਾਲ ਮੂਲਜੀਭਾਈ ਪਟੇਲ, ਜਿਹਨਾਂ ਨੂੰ ਲੋਕ 'ਦਾਦਾ ਭਗਵਾਨ' ਦੇ ਨਾਮ ਨਾਲ ਵੀ ਜਾਣਦੇ ਹਨ, ਉਹਨਾਂ ਦੇ ਸ੍ਰੀਮੁੱਖ ਤੋਂ ਅਧਿਆਤਮ ਅਤੇ ਵਿਹਾਰ ਗਿਆਨ ਸੰਬੰਧੀ ਜੋ ਵਾਣੀ ਨਿਕਲੀ, ਉਸਨੂੰ ਰਿਕਾਰਡ ਕਰਕੇ, ਸੰਕਲਨ ਅਤੇ ਸੰਪਾਦਨ ਕਰਕੇ ਕਿਤਾਬਾਂ ਦੇ ਰੂਪ ਵਿੱਚ ਪ੍ਰਕਾਸ਼ਿਤ ਕੀਤਾ ਜਾਂਦਾ ਹੈ |

ਗਿਆਨੀ ਪੁਰਸ਼ ਪੂਜਨੀਕ ਦਾਦਾ ਭਗਵਾਨ ਦੇ ਸ੍ਰੀਮੁੱਖ ਤੋਂ ਅਧਿਆਤਮ ਅਤੇ ਵਿਹਾਰ ਗਿਆਨ ਬਾਰੇ ਭਿੰਨ-ਭਿੰਨ ਵਿਸ਼ਿਆਂ ਤੇ ਨਿਕਲੀ ਸਰਸਵਤੀ ਦਾ ਅਦਭੁਤ (ਅਨੋਖਾ) ਸੰਕਲਨ ਇਸ ਕਿਤਾਬ ਵਿੱਚ ਹੋਇਆ ਹੈ, ਜਿਹੜਾ ਨਵੇਂ ਪਾਠਕਾਂ ਦੇ ਲਈ ਵਰਦਾਨ ਸਿੱਧ ਹੋਵੇਗਾ |

ਪ੍ਰਸਤੁਤ ਅਨੁਵਾਦ ਵਿੱਚ ਇਹ ਵਿਸ਼ੇਸ਼ ਧਿਆਨ ਰੱਖਿਆ ਗਿਆ ਹੈ ਕਿ ਸੁਣਨ ਵਾਲੇ ਨੂੰ ਏਦਾਂ ਲੱਗੇ ਕਿ ਦਾਦਾ ਜੀ ਦੀ ਹੀ ਵਾਣੀ ਸੁਣੀ ਜਾ ਰਹੀ ਹੈ, ਜਿਸਦੇ ਕਾਰਨ ਸ਼ਾਇਦ ਕਈ ਥਾਵਾਂ ਤੇ ਅਨੁਵਾਦ ਦੀ ਵਾਕ ਰਚਨਾ ਦੀ ਪੰਜਾਬੀ ਵਿਆਕਰਣ ਦੇ ਅਨੁਸਾਰ ਘਾਟ ਲੱਗ ਸਕਦੀ ਹੈ, ਪ੍ਰੰਤੂ ਇੱਥੇ ਉਦੇਸ਼ ਨੂੰ ਸਮਝ ਕੇ ਪੜਿਆ ਜਾਵੇ ਤਾਂ ਜ਼ਿਆਦਾ ਲਾਭਦਾਇਕ ਹੋਵੇਗਾ |

ਗਿਆਨੀ ਦੀ ਵਾਣੀ ਨੂੰ ਪੰਜਾਬੀ ਭਾਸ਼ਾ ਵਿੱਚ ਅਸਲ ਰੂਪ ਵਿੱਚ ਅਨੁਵਾਦ ਕਰਨ ਦਾ ਉਪਰਾਲਾ ਕੀਤਾ ਗਿਆ ਹੈ | ਪ੍ਰਸਤੁਤ ਕਿਤਾਬ ਵਿੱਚ ਕਈ ਥਾਵਾਂ ਤੇ ਬ੍ਰੈਕਟਾਂ ਵਿੱਚ ਦਿਖਾਏ ਗਏ ਸ਼ਬਦ ਜਾਂ ਵਾਕ ਪਰਮ ਪੂਜਯ ਦਾਦਾ ਸ੍ਰੀ ਦੁਆਰਾ ਬੋਲੇ ਗਏ ਵਾਕਾਂ ਨੂੰ ਹੋਰ ਜ਼ਿਆਦਾ ਸਪੱਸ਼ਟ ਰੂਪ ਵਿੱਚ ਸਮਝਾਉਣ ਲਈ ਲਿਖੇ ਗਏ ਹਨ | ਜਦੋਂ ਕਿ ਕੁਝ ਥਾਵਾਂ ਤੇ ਅੰਗਰੇਜ਼ੀ ਸ਼ਬਦਾਂ ਦੇ ਪੰਜਾਬੀ ਅਰਥ ਦੇ ਰੂਪ ਵਿੱਚ ਰੱਖੇ ਗਏ ਹਨ | ਦਾਦਾ ਸ੍ਰੀ ਦੇ ਸ੍ਰੀ ਮੁੱਖ ਤੋਂ ਨਿਕਲੇ ਕੁਝ ਗੁਜਰਾਤੀ ਸ਼ਬਦ ਜਿਵੇਂ ਹਨ ਉਦਾਂ ਹੀ ਰੱਖੇ ਗਏ ਹਨ, ਕਿਉਂਕਿ ਉਹਨਾਂ ਸ਼ਬਦਾਂ ਦੇ ਲਈ ਪੰਜਾਬੀ ਵਿੱਚ ਇਹੋ ਜਿਹਾ ਕੋਈ ਸ਼ਬਦ ਨਹੀਂ ਹੈ, ਜੋ ਉਸਦਾ ਸਹੀ ਭਾਵ ਅਰਥ ਸਮਝਾ ਸਕੇ | ਜਦੋਂ ਕਿ ਉਹਨਾਂ ਸ਼ਬਦਾਂ ਦੇ ਸਮਾਨਤਾ ਵਾਲੇ ਸ਼ਬਦ ਅਰਥ ਦੇ ਰੂਪ ਵਿੱਚ ਬ੍ਰੈਕਟਾਂ ਵਿੱਚ ਅਤੇ ਪੁਸਤਕ ਦੇ ਅਖੀਰ ਵਿੱਚ ਦਿੱਤੇ ਗਏ ਹਨ |

ਅਨੁਵਾਦ ਸੰਬੰਧੀ ਕਮੀਆਂ ਲਈ ਪਾਠਕਾਂ ਤੋਂ ਖ਼ਿਮਾ ਜਾਚਕ ਹਾਂ |

# 'ਦਾਦਾ ਭਗਵਾਨ' ਕੌਣ ?

ਜੂਨ 1958 ਦੀ ਇੱਕ ਸ਼ਾਮ ਦਾ ਕਰੀਬ ਛੇ ਵਜੇ ਦਾ ਸਮਾਂ, ਭੀੜ ਨਾਲ ਭਰਿਆ ਸੂਰਤ ਸ਼ਹਿਰ ਦਾ ਰੇਲਵੇ ਸਟੇਸ਼ਨ, ਪਲੇਟਫ਼ਾਰਮ ਨੰ : 3 ਦੀ ਬੈਂਚ ਉੱਤੇ ਬੈਠੇ ਸ਼੍ਰੀ ਅੰਬਾਲਾਲ ਮੂਲਜੀਭਾਈ ਪਟੇਲ ਰੂਪੀ ਦੇਹ ਮੰਦਰ ਵਿੱਚ ਕੁਦਰਤੀ ਰੂਪ ਵਿੱਚ, ਅਕ੍ਰਮ ਰੂਪ ਵਿੱਚ, ਕਈ ਜਨਮਾਂ ਤੋਂ ਪ੍ਰਗਟ ਹੋਣ ਲਈ ਵਿਆਕੁਲ 'ਦਾਦਾ ਭਗਵਾਨ' ਪੂਰਣ ਰੂਪ ਵਿੱਚ ਪ੍ਰਗਟ ਹੋਏ | ਅਤੇ ਕੁਦਰਤ ਨੇ ਸਿਰਜਿਆ ਅਧਿਆਤਮ ਦਾ ਅਦਭੁਤ ਅਚੰਭਾ | ਇੱਕ ਹੀ ਘੰਟੇ ਵਿੱਚ ਉਹਨਾਂ ਨੂੰ ਵਿਸ਼ਵ ਦਰਸ਼ਨ ਹੋਇਆ | 'ਮੈਂ ਕੌਣ ? ਭਗਵਾਨ ਕੌਣ ? ਜਗਤ ਕੌਣ ਚਲਾਉਂਦਾ ਹੈ ? ਕਰਮ ਕੀ ਹਨ ? ਮੁਕਤੀ ਕੀ ਹੈ ?' ਆਦਿ ਜਗਤ ਦੇ ਸਾਰੇ ਅਧਿਆਤਮਿਕ ਪ੍ਰਸ਼ਨਾਂ ਦਾ ਸੰਪੂਰਨ ਰਹੱਸ ਪ੍ਰਗਟ ਹੋਇਆ | ਇਸ ਤਰ੍ਹਾਂ ਕੁਦਰਤ ਨੇ ਵਿਸ਼ਵ ਦੇ ਸਾਹਮਣੇ ਇੱਕ ਅਦੁਤੀ ਪੂਰਨ ਦਰਸ਼ਨ ਪੇਸ਼ ਕੀਤਾ ਅਤੇ ਉਸਦੇ ਮਾਧਿਅਮ ਬਣੇ ਸ਼੍ਰੀ ਅੰਬਾਲਾਲ ਮੂਲਜੀਭਾਈ ਪਟੇਲ, ਗੁਜਰਾਤ ਦੇ ਚਰੋਤਰ ਖੇਤਰ ਦੇ ਭਾਦਰਣ ਪਿੰਡ ਦੇ ਪਾਟੀਦਾਰ, ਕਾੱਨਟਰੈਕਟ ਦਾ ਵਪਾਰ ਕਰਨ ਵਾਲੇ, ਫਿਰ ਵੀ ਪੂਰੀ ਤਰ੍ਹਾਂ ਵੀਤਰਾਗ ਪੁਰਖ !

'ਵਪਾਰ (ਧੰਧੇ) ਵਿੱਚ ਧਰਮ ਹੋਣਾ ਚਾਹੀਦਾ ਹੈ, ਧਰਮ ਵਿੱਚ ਵਪਾਰ ਨਹੀਂ', ਇਸ ਸਿਧਾਂਤ ਨਾਲ ਉਹਨਾਂ ਨੇ ਪੂਰਾ ਜੀਵਨ ਬਤੀਤ ਕੀਤਾ | ਜੀਵਨ ਵਿੱਚ ਕਦੇ ਵੀ ਉਹਨਾਂ ਨੇ ਕਿਸੇ ਕੋਲੋਂ ਪੈਸਾ ਨਹੀਂ ਲਿਆ, ਸਗੋਂ ਅਪਣੀ ਕਮਾਈ ਨਾਲ ਭਗਤਾਂ ਨੂੰ ਯਾਤਰਾ ਕਰਵਾਉਂਦੇ ਸਨ |

ਉਹਨਾਂ ਨੂੰ ਪ੍ਰਾਪਤ ਹੋਇਆ, ਉਸੇ ਤਰ੍ਹਾਂ ਬਸ ਦੋ ਹੀ ਘੰਟਿਆਂ ਵਿੱਚ ਹੋਰ ਭਗਤਾਂ ਨੂੰ ਵੀ ਉਹ ਆਤਮ ਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ, ਉਹਨਾਂ ਦੇ ਅਦਭੁਤ ਸਿੱਧ ਹੋਏ ਗਿਆਨ ਪ੍ਰਯੋਗ ਨਾਲ | ਉਸਨੂੰ ਅਕ੍ਰਮ ਮਾਰਗ ਕਿਹਾ | ਅਕ੍ਰਮ, ਭਾਵ ਬਿਨਾਂ ਕ੍ਰਮ ਦੇ, ਅਤੇ ਕ੍ਰਮ ਭਾਵ ਪੌੜੀ ਦਰ ਪੌੜੀ, ਕ੍ਰਮ ਅਨੁਸਾਰ ਉੱਪਰ ਚੜਣਾ | ਅਕ੍ਰਮ ਭਾਵ ਲਿਫਟ ਮਾਰਗ, ਸ਼ਾਰਟ ਕਟ |

ਉਹ ਖੁਦ ਹਰੇਕ ਨੂੰ 'ਦਾਦਾ ਭਗਵਾਨ ਕੌਣ ?' ਦਾ ਰਹੱਸ ਦੱਸਦੇ ਹੋਏ ਕਹਿੰਦੇ ਸਨ ਕਿ "ਇਹ ਜੋ ਤੁਹਾਨੂੰ ਦਿਖਾਈ ਦਿੰਦੇ ਹਨ ਉਹ ਦਾਦਾ ਭਗਵਾਨ ਨਹੀਂ ਹਨ, ਉਹ ਤਾਂ 'ਏ .ਐੱਮ. ਪਟੇਲ' ਹਨ | ਅਸੀਂ ਗਿਆਨੀ ਪੁਰਖ ਹਾਂ ਅਤੇ ਅੰਦਰ ਪ੍ਰਗਟ ਹੋਏ ਹਨ, ਉਹ 'ਦਾਦਾ ਭਗਵਾਨ' ਹਨ | ਦਾਦਾ ਭਗਵਾਨ ਤਾਂ ਚੌਦਾਂ ਲੋਕਾਂ ਦੇ ਨਾਥ ਹਨ | ਉਹ ਤੁਹਾਡੇ ਵਿੱਚ ਵੀ ਹਨ, ਸਾਰਿਆਂ ਵਿੱਚ ਹਨ | ਤੁਹਾਡੇ ਵਿੱਚ ਅਵਿਅਕਤ ਰੂਪ ਵਿੱਚ ਹਨ ਅਤੇ 'ਇੱਥੇ' ਸਾਡੇ ਅੰਦਰ ਸੰਪੂਰਨ ਰੂਪ ਵਿੱਚ ਵਿਅਕਤ (ਪ੍ਰਗਟ ) ਹੋਏ ਹਨ | ਦਾਦਾ ਭਗਵਾਨ ਨੂੰ ਮੈਂ ਵੀ ਨਮਸਕਾਰ ਕਰਦਾ ਹਾਂ |"

# ਸੰਪਾਦਕੀ

'ਟਕਰਾਅ  ਟਾਲੋ' ਇਹ ਇੱਕ ਹੀ ਸੂਤਰ ਜੇ ਜੀਵਨ ਵਿੱਚ ਸਿੱਧਾ ਉਤਰ ਗਿਆ, ਉਸਦਾ ਸੰਸਾਰ ਤਾਂ ਸੁੰਦਰ ਹੋ ਜਾਏਗਾ, ਨਾਲ ਹੀ ਮੋਕਸ਼ ਵੀ ਸਿੱਧੇ ਸਾਹਮਣੇ ਤੋਂ ਚੱਲ ਕੇ ਆਏਗਾ | ਇਹ ਨਿਰਵਿਵਾਦ ਸੂਤਰ ਹੈ !

ਅਕ੍ਰਮ ਵਿਗਿਆਨੀ ਪੂਜਨੀਕ ਦਾਦਾਸ਼੍ਰੀ ਰਾਹੀਂ ਦਿੱਤੇ ਗਏ ਇਸ ਸੂਤਰ ਨੂੰ ਅਪਣਾ ਕੇ ਕਿੰਨੇ ਹੀ ਲੋਕ ਪਾਰ ਉਤਰ ਗਏ | ਉਹਨਾਂ ਦਾ ਜੀਵਨ ਸੁੱਖ ਸ਼ਾਂਤੀ ਵਾਲਾ ਬਣਿਆ ਅਤੇ ਉਹ ਮੋਕਸ਼ ਦੇ ਰਾਹੀ ਬਣ ਗਏ ! ਇਸਦੇ ਲਈ ਹਰ ਇੱਕ ਨੂੰ ਕੇਵਲ ਦ੍ਰਿੜ ਨਿਸ਼ਚਾ ਕਰਨਾ ਹੈ ਕਿ 'ਮੈਨੂੰ ਕਿਸੇ ਨਾਲ ਟਕਰਾਅ ਵਿੱਚ ਨਹੀਂ ਆਉਣਾ ਹੈ | ਸਾਹਮਣੇ ਵਾਲਾ ਜਿੰਨਾ ਵੀ ਟਕਰਾਉਣਾ ਚਾਹੇ, ਫਿਰ ਵੀ ਮੈਨੂੰ ਨਹੀਂ ਟਕਰਾਉਣਾ ਹੈ, ਕੁਝ ਵੀ ਕਰਕੇ |' ਬਸ, ਏਨਾ ਹੀ ਜਿਸਦਾ ਨਿਸ਼ਚਾ ਹੋਏਗਾ, ਉਸਨੂੰ ਕੁਦਰਤੀ ਤਰੀਕੇ ਨਾਲ ਆਪਣੇ ਆਪ ਅੰਦਰ ਤੋਂ ਹੀ ਟਕਰਾਅ ਟਾਲਣ ਦੀ ਸੂਝ ਪ੍ਰਾਪਤ ਹੋਣ ਲੱਗੇਗੀ !

ਰਾਤ ਨੂੰ ਹਨੇਰੇ ਵਿੱਚ ਕਮਰੇ ਤੋਂ ਬਾਹਰ ਨਿਕਲਣਾ ਹੋਵੇ ਅਤੇ ਸਾਹਮਣੇ ਕੰਧ ਆ ਜਾਏ, ਤਾਂ ਅਸੀਂ ਕੀ ਕਰਾਂਗੇ ? ਕੰਧ ਨੂੰ ਲੱਤ ਮਾਰ ਕੇ ਕਹਾਂਗੇ ਕਿ 'ਤੂੰ ਵਿੱਚ ਕਿਥੋਂ ਆਈ ? ਖਿਸਕ ਇੱਥੋਂ, ਇਹ ਮੇਰਾ ਘਰ ਹੈ !' ਉੱਥੇ ਤਾਂ ਕਿਵੇਂ ਸਿਆਣੇ ਹੋ ਕੇ ਹੱਥ ਨਾਲ ਦਰਵਾਜ਼ਾ ਲੱਭਦੇ ਹੋਏ, ਲੱਭ ਕੇ, ਬਾਹਰ ਨਿਕਲ ਜਾਂਦੇ ਹਾਂ | ਕਿਉਂ ? ਕਿਉਂਕਿ ਉੱਥੇ ਤਾਂ ਸਮਝ ਹੈ ਕਿ ਅੜੀਅਲਪਣਾ ਕਰਾਂਗਾ ਤਾਂ ਕੰਧ ਨਾਲ ਸਿਰ ਟਕਰਾਏਗਾ ਅਤੇ ਫੁੱਟੇਗਾ |

ਭੀੜੀ ਗਲੀ ਵਿੱਚੋਂ ਰਾਜਾ ਜਾ ਰਿਹਾ ਹੋਏ ਅਤੇ ਸਾਹਮਣੇ ਤੋਂ ਭੱਜਦਾ ਹੋਇਆ ਇੱਕ ਸਾਂਡ  ਆਏ, ਤਾਂ ਉੱਥੇ ਰਾਜਾ ਸਾਂਡ ਨੂੰ ਕੀ ਏਦਾਂ ਕਹੇਗਾ ਕਿ, 'ਪਰ੍ਹਾਂ ਹੱਟ ਜਾ, ਮੇਰਾ ਰਾਜ ਹੈ, ਮੇਰੀ ਗਲੀ ਹੈ, ਮੈਨੂੰ ਰਸਤਾ ਦੇ !' ਉੱਥੇ ਤਾਂ ਸਾਂਡ ਕੀ ਕਹੇਗਾ, 'ਤੂੰ ਰਾਜਾ ਤਾਂ ਮੈਂ ਮਹਾਰਾਜਾ ! ਆ ਜਾ !' ਅਰਥਾਤ ਉੱਥੇ ਵੱਡੇ ਤੋਂ ਵੱਡਾ, ਰਾਜਿਆਂ ਦੇ ਰਾਜੇ ਨੂੰ ਵੀ ਹੋਲੀ ਜਿਹੇ ਖਿਸਕ ਜਾਣਾ ਪਏਗਾ ਅਤੇ ਚਬੂਤਰੇ ਤੇ ਚੜ੍ਹ ਜਾਣਾ ਪਏਗਾ | ਕਿਉਂ ? ਟਕਰਾਅ ਟਾਲਣ ਦੇ ਲਈ !

ਇਸ ਸਧਾਰਨ ਜਿਹੀ ਗੱਲ ਤੋਂ ਏਨਾ ਸਮਝ ਕੇ ਤੈਅ ਕਰਨਾ ਹੈ ਕਿ ਜੋ ਵੀ ਸਾਡੇ ਨਾਲ ਟਕਰਾਉਣ ਆਏ, ਉਹ ਕੰਧ ਅਤੇ ਸਾਂਡ ਵਰਗੇ ਹੀ ਹਨ | ਇਸ ਲਈ ਜੇ ਸਾਨੂੰ ਟਕਰਾਅ  ਟਾਲਣਾ ਹੋਵੇ ਤਾਂ ਸਮਝਦਾਰੀ ਦਿਖਾ ਕੇ ਹੱਟ ਜਾਣਾ ਚਾਹੀਦਾ ਹੈ | ਜਿੱਥੇ ਕਿਤੇ ਵੀ ਟਕਰਾਅ  ਸਾਹਮਣੇ ਆਏ ਤਾਂ ਉਸ ਨੂੰ ਟਾਲੋ | ਏਦਾਂ ਕਰਨ ਨਾਲ ਜੀਵਨ ਕਲੇਸ਼ ਰਹਿਤ ਹੋਵੇਗਾ ਅਤੇ ਮੋਕਸ਼ ਪ੍ਰਾਪਤ ਹੋਏਗਾ |

**ਡਾ. ਨੀਰੂਭੈਣ ਅਮੀਨ ਦੇ ਜੈ ਸੱਚਿਦਾਨੰਦ |**

# ਦਾਦਾ ਭਗਵਾਨ ਫਾਊਂਡੇਸ਼ਨ ਦੇ ਦੁਆਰਾ ਪ੍ਰਕਾਸ਼ਿਤ ਪੁਸਤਕਾਂ ਹਿੰਦੀ



- ਦਾਦਾ ਭਗਵਾਨ ਫ਼ਾਉਂਡੇਸ਼ਨ ਦੇ ਦਆਰਾ ਗੁਜਰਾਤੀ ਭਾਸ਼ਾ ਵਿੱਚ ਵੀ ਕਈ ਪੁਸਤਕਾਂ ਪ੍ਰਕਾਸ਼ਿਤ ਹੋਈਆਂ ਹਨ। ਵੇਬਸਾਇਟ www.dadabhagwan.org ਉੱਤੇ ਵੀ ਤੁਸੀਂ ਇਹ ਸਭ ਕਿਤਾਬਾਂ ਪ੍ਰਾਪਤ ਕਰ ਸਕਦੇ ਹੋ।
- ਦਾਦਾ ਭਗਵਾਨ ਫ਼ਾਉਂਡੇਸ਼ਨ ਦੇ ਦਆਰਾ ਹਰ ਮਹੀਨੇ ਹਿੰਦੀ, ਗੁਜਰਾਤੀ ਅਤੇ ਅੰਗਰੇਜ਼ੀ ਭਾਸ਼ਾ ਵਿੱਚ 'ਦਾਦਾਵਾਣੀ' ਮੈਗਜ਼ੀਨ ਪ੍ਰਕਾਸ਼ਿਤ ਹੁੰਦਾ ਹੈ।

# ਟਕਰਾਅ ਟਾਲੋ

## ਨਾ ਆਉਣਾ ਟਕਰਾਅ ਵਿੱਚ

'ਕਿਸੇ ਦੇ ਨਾਲ ਟਕਰਾਅ ਵਿੱਚ ਨਾ ਆਉਣਾ ਅਤੇ ਟਕਰਾਅ ਟਾਲਣਾ |' ਸਾਡੇ ਇਸ ਸੂਤਰ ਦਾ ਜੇ ਪਾਲਣ ਕਰੋਗੇ ਤਾਂ ਆਖ਼ਰ ਮੋਕਸ਼ ਤੱਕ ਪਹੁੰਚੋਗੇ | ਤੁਹਾਡੀ ਭਗਤੀ ਅਤੇ ਸਾਡਾ ਵਚਨ ਬਲ ਸਾਰਾ ਕੰਮ ਕਰ ਦੇਵੇਗਾ | ਤੁਹਾਡੀ ਤਿਆਰੀ ਚਾਹੀਦੀ ਹੈ | ਸਾਡੇ ਇੱਕ ਹੀ ਵਾਕ ਦਾ ਜੇ ਕੋਈ ਪਾਲਣ ਕਰੇ ਤਾਂ ਉਹ ਮੋਕਸ਼ ਵਿੱਚ ਹੀ ਜਾਏਗਾ | ਓਏ, ਸਾਡਾ ਇੱਕ ਹੀ ਸੂਤਰ, ਜਿਉਂ ਦਾ ਤਿਉਂ, ਪੂਰੇ ਦਾ ਪੂਰਾ ਗਲੇ ਉਤਾਰ ਲਵੇ, ਤਾਂ ਵੀ ਮੋਕਸ਼ ਹੱਥ ਵਿੱਚ ਆ ਜਾਏ, ਏਦਾਂ ਹੈ | ਲੇਕਿਨ ਉਸਨੂੰ 'ਜਿਉਂ ਦਾ ਤਿਉਂ' ਗਲੇ ਉਤਾਰ ਲੈਣਾ |

ਸਾਡੇ ਇੱਕ ਸੂਤਰ ਦਾ ਜੇ ਇੱਕ ਦਿਨ ਵੀ ਪਾਲਣ ਕਰੋ ਤਾਂ ਗਜ਼ਬ ਦੀ ਸ਼ਕਤੀ ਉਤਪੰਨ ਹੋਏਗੀ ! ਅੰਦਰ ਏਨੀਆਂ ਸਾਰੀਆਂ ਸ਼ਕਤੀਆਂ ਹਨ ਕਿ ਕੋਈ ਕਿਵੇਂ ਵੀ ਟਕਰਾਅ ਕਰਨ ਆਏ, ਫਿਰ ਵੀ ਉਸਨੂੰ ਟਾਲ ਸਕੀਏ | ਜੋ ਜਾਣ-ਬੁਝ ਕੇ ਖਾਈ ਵਿੱਚ ਡਿੱਗਣ ਦੀ ਤਿਆਰੀ ਵਿੱਚ ਹੈ, ਉਹਨਾਂ ਨਾਲ ਟਕਰਾਉਣ ਦੇ ਲਈ ਬੈਠੇ ਰਹਿਣਾ ਹੈ ? ਉਹ ਤਾਂ ਕਦੇ ਵੀ ਮੋਕਸ਼ ਵਿੱਚ ਨਹੀਂ ਜਾਏਗਾ, ਨਾਲ ਹੀ ਤੁਹਾਨੂੰ ਵੀ ਆਪਣੇ ਨਾਲ ਬਠਾਈ ਰੱਖੇਗਾ | ਇਹ ਕਿਵੇਂ ਚੰਗਾ ਲੱਗੇਗਾ ? ਜੇ ਤੁਹਾਨੂੰ ਮੋਕਸ਼ ਵਿੱਚ ਹੀ ਜਾਣਾ ਹੋਵੇ ਤਾਂ ਇਹੋ ਜਿਹਿਆਂ ਦੇ ਸਾਹਮਣੇ ਜ਼ਿਆਦਾ ਅਕਲਮੰਦੀ ਨਾ ਕਰਨਾ (ਸਿਆਣਾ ਵੀ ਨਹੀਂ ਬਣਨਾ ਹੈ) | ਸਾਰੇ ਪਾਸਿਓਂ, ਚਾਰੋਂ ਦਿਸ਼ਾਵਾਂ ਤੋਂ ਸੰਭਲਣਾ, ਵਰਨਾ ਜੇ ਤੁਹਾਨੂੰ ਇਸ ਜੰਜਾਲ ਵਿਚੋਂ ਛੁੱਟਣਾ ਹੋਵੇਗਾ ਤਾਂ ਵੀ ਜਗਤ ਛੁੱਟਣ ਨਹੀਂ ਦੇਵੇਗਾ | ਇਸ ਲਈ ਲੜਾਈ ਕੀਤੇ ਬਿਨਾਂ 'ਸਮੂਦਲੀ' (ਸਰਲਤਾ ਨਾਲ) ਬਾਹਰ ਨਿਕਲ ਜਾਣਾ ਹੈ | ਓਏ, ਅਸੀਂ ਤਾਂ ਇੱਥੋਂ ਤੱਕ ਕਹਿੰਦੇ ਹਾਂ ਕਿ ਜੇ ਤੇਰੀ ਧੋਤੀ ਝਾੜੀ ਵਿੱਚ ਫੱਸ ਗਈ ਹੋਵੇ ਅਤੇ ਤੇਰੀ ਮੋਕਸ਼ ਦੀ ਗੱਡੀ ਛੁੱਟਣ ਵਾਲੀ ਹੋਵੇ ਤਾਂ ਧੋਤੀ ਛੁਡਾਉਣ ਨਾ ਬੈਠੇ ਰਹਿਣਾ ! ਧੋਤੀ ਛੱਡ ਕੇ ਭੱਜ ਜਾਣਾ | ਓਏ, ਇੱਕ ਪਲ ਵੀ ਕਿਸੇ ਅਵਸਥਾ ਵਿੱਚ ਬੈਠੇ ਰਹਿਣ ਜਿਹਾ ਨਹੀਂ ਹੈ |

ਤਦ ਫਿਰ ਬਾਕੀ ਸਭ ਦੀ ਤਾਂ ਗੱਲ ਹੀ ਕੀ ਕਰਨੀ ? ਜਿੱਥੇ ਤੁਸੀਂ ਚਿਪਕੇ, ਉੱਥੇ ਤੁਸੀਂ ਆਪਣੇ 'ਸਰੂਪ' ਨੂੰ ਭੁੱਲੇ |

ਜੇ ਭੁੱਲ ਨਾਲ ਵੀ ਤੁਸੀਂ ਕਿਸੇ ਦੇ ਟਕਰਾਅ ਵਿੱਚ ਆ ਗਏ ਤਾਂ ਉਸਦਾ ਸਮਾਧਾਨ ਕਰ ਲੈਣਾ | ਸਹਿਜਤਾ ਨਾਲ, ਉਸ ਟਕਰਾਅ ਵਿੱਚੋਂ ਦੀ ਲੜਾਈ ਦੀਆਂ ਚਿੰਗਾਰੀਆਂ ਉਡਾਏ ਬਿਨਾਂ ਨਿਕਲ ਜਾਣਾ |

# ਟ੍ਰੈਫ਼ਿਕ ਦੇ ਲਾੱਅ ਨਾਲ ਟਲੇ ਟਕਰਾਅ

ਜਿਸ ਤਰ੍ਹਾਂ ਅਸੀਂ ਰਸਤੇ ਉੱਤੇ ਸੰਭਲ ਕੇ ਚੱਲਦੇ ਹਾਂ ਨਾ ! ਫਿਰ ਸਾਹਮਣੇ ਵਾਲਾ ਆਦਮੀ ਭਲੇ ਹੀ ਕਿੰਨਾ ਵੀ ਬੁਰਾ ਹੋਵੇ ਅਤੇ ਸਾਡੇ ਨਾਲ ਟਕਰਾ ਜਾਏ ਅਤੇ ਨੁਕਸਾਨ ਕਰੇ, ਉਹ ਵੱਖਰੀ ਗੱਲ ਹੈ, ਪਰ ਆਪਣਾ ਇਰਾਦਾ ਨੁਕਸਾਨ ਪਹੁੰਚਾਉਣ ਦਾ ਨਹੀਂ ਹੋਣਾ ਚਾਹੀਦਾ | ਅਸੀਂ ਉਸਨੂੰ ਨੁਕਸਾਨ ਪਹੁੰਚਾਉਣ ਜਾਈਏ, ਤਾਂ ਇਸ ਵਿੱਚ ਸਾਨੂੰ ਹੀ ਨੁਕਸਾਨ ਹੋਣ ਵਾਲਾ ਹੈ | ਅਰਥਾਤ ਹਰੇਕ ਟਕਰਾਅ ਵਿੱਚ ਹਮੇਸ਼ਾ ਦੋਹਾਂ ਨੂੰ ਨੁਕਸਾਨ ਹੁੰਦਾ ਹੈ | ਤੁਸੀਂ ਸਾਹਮਣੇ ਵਾਲੇ ਨੂੰ ਦੁੱਖ ਪਹੁੰਚਾਓਗੇ ਤਾਂ ਨਾਲ ਨਾਲ, ਓਦਾਂ ਹੀ, ਉਸੇ ਪਲ ਤੁਹਾਨੂੰ ਵੀ ਦੁੱਖ ਪੁੱਜੇ ਬਿਨ੍ਹਾਂ ਰਹੇਗਾ ਹੀ ਨਹੀਂ | ਇਹ ਟਕਰਾਅ ਹੈ | ਇਸ ਲਈ ਮੈਂ ਇਹ ਉਦਾਹਰਣ ਦਿੱਤਾ ਹੈ ਕਿ ਰਸਤੇ ਤੇ ਟ੍ਰੈਫ਼ਿਕ ਦਾ ਧਰਮ ਕੀ ਹੈ, ਕਿ ਟਕਰਾਅ ਗਏ ਤਾਂ ਤੁਸੀਂ ਮਰ ਜਾਓਗੇ, ਟਕਰਾਉਣ ਵਿੱਚ ਜੋਖ਼ਿਮ ਹੈ | ਇਸ ਲਈ ਕਿਸੇ ਦੇ ਨਾਲ ਟਕਰਾਉਣਾ ਨਹੀਂ | ਇਸੇ ਤਰ੍ਹਾਂ ਵਿਹਾਰਿਕ ਕੰਮਾਂ ਵਿੱਚ ਵੀ ਟਕਰਾਉਣਾ ਨਹੀਂ ਹੈ | ਟਕਰਾਉਣ ਵਿੱਚ ਹਮੇਸ਼ਾਂ ਖ਼ਤਰਾ ਹੀ ਹੈ | ਅਤੇ ਟਕਰਾਅ ਤਾਂ ਕਦੇ ਕਦੇ ਹੀ ਹੁੰਦਾ ਹੈ | ਕੀ ਮਹੀਨੇ ਵਿੱਚ ਦੋ ਸੌ ਵਾਰੀਂ ਟਕਰਾਅ ਹੁੰਦਾ ਹੈ ? ਮਹੀਨੇ ਵਿੱਚ ਕਿੰਨੀ ਵਾਰੀਂ ਏਦਾਂ ਹੁੰਦਾ ਹੋਵੇਗਾ ?

**ਪ੍ਰਸ਼ਨ ਕਰਤਾ :** ਕਦੇ ਕਦੇ ! ਦੋ-ਚਾਰ ਵਾਰ !

**ਦਾਦਾ ਸ਼੍ਰੀ :** ਹਾਂ, ਤਾਂ ਓਨਾ ਸਾਨੂੰ ਸੁਧਾਰ ਲੈਣਾ ਹੈ ! ਮੇਰਾ ਕੀ ਕਹਿਣਾ ਹੈ ਕਿ, ਕਿਸ ਲਈ ਅਸੀਂ ਵਿਗਾੜਿਆ ? ਕਿਸੇ ਵੀ ਪ੍ਰਸੰਗ ਨੂੰ ਵਿਗਾੜਨਾ ਸਾਨੂੰ ਸ਼ੋਭਾ ਨਹੀਂ ਦਿੰਦਾ | ਇਹ ਸਾਰੇ ਟ੍ਰੈਫ਼ਿਕ ਦੇ ਲਾੱਜ਼ ਦੇ ਅਧਾਰ ਉੱਤੇ ਚੱਲਦੇ ਹਨ, ਉੱਥੇ ਖੁਦ ਦੀ ਸਮਝ ਨਾਲ ਕੋਈ ਨਹੀਂ ਚੱਲਦਾ ਨਾ ? ਪਰ ਇੱਥੇ ਆਪਣੀ ਸਮਝ ਨਾਲ ਹੀ ਚੱਲਦੇ ਹਨ | ਕੋਈ ਕਾਨੂੰਨ ਨਹੀਂ ?

ਉਸ ਵਿੱਚ (ਟ੍ਰੈਫ਼ਿਕ ਵਿੱਚ) ਕਦੇ ਵੀ ਰੁਕਾਵਟ ਨਹੀਂ ਆਉਂਦੀ, ਉਹ ਕਿਹੋ ਜਿਹਾ ਸੁੰਦਰ ਟ੍ਰੈਫ਼ਿਕ ਦਾ ਪ੍ਰਬੰਧ ਹੈ ! ਹੁਣ ਇਹਨਾਂ ਨਿਯਮਾਂ ਨੂੰ ਜੇ ਤੁਸੀਂ ਸਮਝ ਕੇ ਚੱਲੋ ਤਾਂ ਫਿਰ ਤੋਂ ਕੋਈ ਅੜਚਨ ਨਹੀਂ ਆਏਗੀ | ਅਰਥਾਤ ਇਹਨਾਂ ਨਿਯਮਾਂ (ਕਾਇਦਿਆਂ) ਨੂੰ ਸਮਝਣ ਵਿੱਚ ਭੁੱਲ ਹੈ | ਨਿਯਮ (ਕਾਇਦਾ) ਸਮਝਾਉਣ ਵਾਲਾ ਸਮਝਦਾਰ ਹੋਣਾ ਚਾਹੀਦਾ ਹੈ |

ਇਹਨਾਂ ਟ੍ਰੈਫ਼ਿਕ ਦੇ ਨਿਯਮਾਂ ਦਾ ਪਾਲਣ ਕਰਨ ਦਾ ਤੁਸੀਂ ਨਿਸ਼ਚਾ ਕੀਤਾ ਹੁੰਦਾ ਹੈ ਤਾਂ ਕਿੰਨਾ ਸੁੰਦਰ ਪਾਲਣ ਹੁੰਦਾ ਹੈ ! ਉਸ ਵਿੱਚ ਕਿਉਂ ਹੰਕਾਰ ਨਹੀਂ ਜਾਗਦਾ ਕਿ ਉਹ ਭਲੇ ਹੀ ਕੁਝ ਨਾ ਕਹਿਣ ਪਰ ਅਸੀਂ ਤਾਂ ਏਦਾਂ ਹੀ ਕਰਾਂਗੇ | ਕਿਉਂਕਿ ਉਹਨਾਂ ਟ੍ਰੈਫ਼ਿਕ ਦੇ ਨਿਯਮਾਂ ਨੂੰ ਉਹ ਖੁਦ ਹੀ ਆਪਣੀ ਬੁੱਧੀ ਨਾਲ ਏਨਾ ਜ਼ਿਆਦਾ ਸਮਝ ਸਕਦਾ ਹੈ, ਸਥੂਲ ਹੈ ਇਸ ਲਈ, ਕਿ ਹੱਥ ਵੱਢਿਆ ਜਾਵੇਗਾ, ਤੁਰੰਤ ਮਰ ਜਾਵਾਂਗਾ | ਉਸੇ ਤਰ੍ਹਾਂ ਟਕਰਾਅ ਕਰਨ ਨਾਲ, ਇਸ ਵਿੱਚ, ਮਰ ਜਾਵਾਂਗਾ, ਇਹ ਪਤਾ ਨਹੀਂ ਹੈ | ਇਸ ਵਿੱਚ ਬੁੱਧੀ ਨਹੀਂ ਪਹੁੰਚ ਸਕਦੀ | ਇਹ ਸੂਖ਼ਮ ਗੱਲ ਹੈ | ਇਸਦੇ ਸਾਰੇ ਨੁਕਸਾਨ ਸੂਖ਼ਮ ਹੁੰਦੇ ਹਨ |

## ਪਹਿਲੀ ਵਾਰ ਪ੍ਰਕਾਸ਼ਿਤ ਹੋਇਆ ਇਹ ਸੂਤਰ

ਸੰਨ 1951 ਵਿੱਚ ਇੱਕ ਭਾਈ ਨੂੰ ਇਹ ਇੱਕ ਸੂਤਰ ਦਿੱਤਾ ਸੀ | ਮੇਰੇ ਕੋਲੋਂ ਉਹ ਸੰਸਾਰ ਪਾਰ ਕਰਨ ਦਾ ਰਸਤਾ ਪੁੱਛ ਰਿਹਾ ਸੀ | ਮੈਂ ਉਸਨੂੰ 'ਟਕਰਾਅ ਟਾਲਣ' ਨੂੰ ਕਿਹਾ ਅਤੇ ਇਸ ਤਰ੍ਹਾਂ ਉਸਨੂੰ ਸਮਝਾਇਆ ਸੀ |

ਉਹ ਤਾਂ ਇੰਞ ਹੋਇਆ, ਕਿ ਮੈਂ ਸ਼ਾਸਤਰ ਪੜ੍ਹ ਰਿਹਾ ਸੀ, ਤਦ ਉਸਨੇ ਆ ਕੇ ਮੈਨੂੰ ਕਿਹਾ, 'ਦਾਦਾਜੀ, ਮੈਨੂੰ ਕੁਝ ਗਿਆਨ ਦਿਓ |' ਉਹ ਮੇਰੇ ਇੱਥੇ ਨੌਕਰੀ ਕਰਦਾ ਸੀ | ਤਦ ਮੈਂ ਉਸਨੂੰ ਕਿਹਾ, 'ਤੈਨੂੰ ਕਿਉਂ ਗਿਆਨ ਦੇਵਾਂ ? ਤੂੰ ਤਾਂ ਸਾਰੀ ਦੁਨੀਆਂ ਦੇ ਨਾਲ ਲੜਾਈ-ਝਗੜਾ ਕਰ ਕੇ ਆਉਂਦਾ ਹੈ, ਮਾਰ-ਕੁਟਾਈ ਕਰਕੇ ਆਉਂਦਾ ਹੈ |' ਰੇਲਵੇ ਵਿੱਚ ਵੀ ਗੜਬੜ, ਮਾਰਾਮਾਰੀ ਕਰਦਾ ਹੈ, ਵੈਸੇ ਤਾਂ ਪਾਣੀ ਦੀ ਤਰ੍ਹਾਂ ਪੈਸਾ ਰੋੜ੍ਹੀ ਜਾਂਦਾ ਹੈ, ਪਰ ਰੇਲਵੇ ਵਿੱਚ ਜੋ ਕਾਇਦੇ ਨਾਲ ਪੈਸਾ ਭਰਨਾ ਪੈਂਦਾ ਹੈ, ਉਹ ਨਹੀਂ ਭਰਦਾ ਸੀ ਅਤੇ ਉਪਰ ਤੋਂ ਝਗੜਾ ਕਰਦਾ ਸੀ, ਇਹ ਸਭ ਮੈਂ ਜਾਣਦਾ ਸੀ | ਇਸ ਲਈ ਮੈਂ ਉਸਨੂੰ ਕਿਹਾ, 'ਤੈਨੂੰ ਸਿਖਾ ਕੇ ਕੀ ਕਰਨਾ ਹੈ ? ਤੂੰ ਤਾਂ ਸਭ ਦੇ ਨਾਲ ਟਕਰਾਉਂਦਾ ਹੈਂ !' ਤਦ ਮੈਨੂੰ ਕਹਿੰਦਾ ਹੈ

ਕਿ, 'ਦਾਦਾ ਜੀ, ਇਹ ਗਿਆਨ ਜਿਹੜਾ ਤੁਸੀਂ ਸਾਰਿਆਂ ਨੂੰ ਸਿਖਾਉਂਦੇ ਹੋ, ਉਹ ਮੈਨੂੰ ਕੁਝ ਤਾਂ ਸਿਖਾਓ |' ਮੈਂ ਕਿਹਾ, 'ਤੈਨੂੰ ਸਿਖਾ ਕੇ ਕੀ ਕਰਨਾ ਹੈ ? ਤੂੰ ਤਾਂ ਰੋਜ਼ ਗੱਡੀ ਵਿੱਚ ਮਾਰ ਕੁਟਾਈ, ਗੜਬੜ ਕਰਕੇ ਆਉਂਦਾ ਹੈ |' ਸਰਕਾਰ ਵਿੱਚ ਦਸ ਰੁਪਏ ਭਰਨ ਵਰਗਾ ਸਮਾਨ ਹੋਵੇ, ਫਿਰ ਵੀ ਪੈਸੇ ਭਰੇ ਬਿਨਾਂ ਲਿਆਉਂਦਾ ਹੈ ਅਤੇ ਉਂਝ ਲੋਕਾਂ ਨੂੰ ਵੀਹ ਰੁਪਏ ਦੇ ਚਾਹ-ਪਾਣੀ ਪਿਆ ਦਿੰਦਾ ਹੈ, ਤਾਂ ਉਹ ਖੁਸ਼-ਖੁਸ਼ ਹੋ ਜਾਂਦੇ ਹਨ ! ਯਾਅਨੀ ਦਸ ਬਚਦੇ ਨਹੀਂ, ਉਲਟੇ ਦਸ ਦਾ ਜ਼ਿਆਦਾ ਖਰਚਾ ਹੋ ਜਾਂਦਾ, ਇਹੋ ਜਿਹਾ ਨੋਬਲ (!) ਆਦਮੀ |

ਉਸਨੇ ਫਿਰ ਮੈਨੂੰ ਕਿਹਾ ਕਿ, 'ਤੁਸੀਂ ਮੈਨੂੰ ਕੁਝ ਗਿਆਨ ਸਿਖਾਓ |' ਮੈਂ ਕਿਹਾ, 'ਤੂੰ ਤਾਂ ਹਰ ਰੋਜ਼ ਲੜ-ਝਗੜ ਕੇ ਆਉਂਦਾ ਹੈ | ਮੈਨੂੰ ਤਾਂ ਸੁਣਨਾ ਪੈਂਦਾ ਹੈ |' ਉਸਨੇ ਮੈਨੂੰ ਕਿਹਾ, 'ਫਿਰ ਵੀ ਦਾਦਾ, ਮੈਨੂੰ ਕੁਝ ਤਾਂ ਗਿਆਨ ਦਿਓ |' ਤਦ ਮੈਂ ਕਿਹਾ, 'ਇੱਕ ਸੂਤਰ ਦਿੰਦਾ ਹਾਂ, ਜੇ ਪਾਲਣ ਕਰੇ ਤਾਂ |' ਤਦ ਕਹਿਣ ਲੱਗਾ, 'ਜ਼ਰੂਰ ਪਾਲਣ ਕਰਾਂਗਾ |' ਮੈਂ ਕਿਹਾ, 'ਕਿਸੇ ਦੇ ਵੀ ਨਾਲ ਟਕਰਾਅ ਵਿੱਚ ਨਾ ਆਉਣਾ |' ਤਦ ਉਸਨੇ ਪੁੱਛਿਆ, 'ਦਾਦਾ ਜੀ, ਟਕਰਾਅ ਯਾਅਨੀ ਕੀ ? ਮੈਨੂੰ ਸਮਝਾਓ ਦਾਦਾ ਜੀ | ਮੈਂ ਕਿਹਾ ਕਿ, 'ਅਸੀਂ ਸਿੱਧੇ ਜਾ ਰਹੇ ਹੋਈਏ ਅਤੇ ਵਿੱਚਕਾਰ ਖੰਭਾ ਆਏ ਤਾਂ ਅਸੀਂ ਹਟ ਕੇ ਜਾਵਾਂਗੇ ਜਾਂ ਖੰਭੇ ਨਾਲ ਟਕਰਾਵਾਂਗੇ ?' ਤਦ ਉਸਨੇ ਕਿਹਾ, 'ਨਹੀਂ, ਟਕਰਾਉਣ ਨਾਲ ਤਾਂ ਸਿਰ ਫੱਟ ਜਾਏਗਾ |' ਮੈਂ ਪੁਛਿਆ, 'ਇੱਥੇ ਸਾਹਮਣੇ ਤੋਂ ਮੱਝ ਆ ਰਹੀ ਹੋਵੇ, ਤਾਂ ਤੂੰ ਇੰਝ ਘੁੰਮ ਕੇ ਜਾਵੇਂਗਾ ਜਾਂ ਉਸ ਨਾਲ ਟਕਰਾ ਕੇ ਜਾਵੇਂਗਾ ?' ਤਦ ਕਿਹਾ, 'ਟਕਰਾ ਕੇ ਜਾਵਾਂਗਾ ਤਾਂ ਮੈਨੂੰ ਮਾਰੇਗੀ, ਇਸ ਲਈ ਏਦਾਂ ਘੁੰਮ ਕੇ ਜਾਣਾ ਪਏਗਾ |' ਫਿਰ ਪੁੱਛਿਆ, 'ਸੱਪ ਆ ਰਿਹਾ ਹੋਵੇ ਤਾਂ ? ਵੱਡਾ ਪੱਥਰ ਪਿਆ ਹੋਵੇ ਤਾਂ ?' ਤਦ ਕਿਹਾ, 'ਉੱਥੋਂ ਵੀ ਘੁੰਮ ਕੇ ਹੀ ਜਾਣਾ ਪਏਗਾ |' ਮੈਂ ਪੁਛਿਆ, 'ਕਿਸਨੂੰ ਘੁੰਮਣਾ ਪਏਗਾ ?' ਤਦ ਕਿਹਾ, 'ਸਾਨੂੰ ਘੁੰਮਣਾ ਪਏਗਾ |' ਮੈਂ ਪੁਛਿਆ, 'ਕਿਉਂ ?' ਤਦ ਆਖਣ ਲੱਗਾ, 'ਆਪਣੇ ਸੁੱਖ ਦੇ ਲਈ | ਅਸੀਂ ਟਕਰਾਵਾਂਗੇ ਤਾਂ ਸਾਨੂੰ ਲੱਗੇਗੀ !' ਮੈਂ ਕਿਹਾ, 'ਇਸ ਦੁਨੀਆ ਵਿੱਚ ਕੁਝ ਲੋਕ ਪੱਥਰ ਵਰਗੇ ਹਨ, ਕੁਝ ਲੋਕ ਮੱਝ ਦੇ ਵਰਗੇ ਹਨ, ਕੁਝ ਗਾਂ ਦੇ ਵਰਗੇ ਹਨ, ਕੁਝ ਮਨੁੱਖ ਵਰਗੇ ਹਨ, ਕੁਝ ਸੱਪ ਵਰਗੇ ਹਨ ਅਤੇ ਕੁਝ ਖੰਭੇ ਵਰਗੇ ਹਨ | ਹਰ ਤਰ੍ਹਾਂ ਦੇ ਲੋਕ ਹਨ | ਉਹਨਾਂ ਦੇ ਨਾਲ ਹੁਣ ਤੂੰ ਟਕਰਾਅ ਵਿੱਚ ਨਾ ਆਵੀਂ, ਅਤੇ ਇਹੋ ਜਿਹਾ ਰਸਤਾ ਕੱਢ ਲੈਣਾ |'

ਇਹ ਸਮਝ ਉਸਨੂੰ 1951 ਵਿੱਚ ਦਿੱਤੀ ਸੀ ਅਤੇ ਅੱਜ ਤੱਕ ਉਸਦੇ ਪਾਲਣ ਵਿੱਚ ਉਸਨੇ ਕੋਈ ਕਸਰ ਨਹੀਂ ਛੱਡੀ | ਉਸਦੇ ਬਾਅਦ ਉਹ ਕਿਸੇ ਦੇ ਟਕਰਾਅ ਵਿੱਚ ਆਇਆ ਹੀ ਨਹੀਂ | ਇੱਕ ਸੇਠ, ਜਿਹੜੇ ਉਸਦੇ ਚਾਚਾ ਲੱਗਦੇ ਸਨ, ਉਹ ਸਮਝ ਗਏ ਕਿ ਇਹ ਟਕਰਾਅ ਵਿੱਚ ਨਹੀਂ ਆਉਂਦਾ ਹੈ | ਇਸ ਲਈ ਉਹ ਉਸਨੂੰ ਜਾਣ-ਬੁਝ ਕੇ ਵਾਰ-ਵਾਰ ਉਕਸਾਉਂਦੇ (ਛੇੜਦੇ) ਰਹਿੰਦੇ ਸਨ ! ਉਹ ਉਸਨੂੰ ਕਿੰਨਾ ਵੀ ਉਕਸਾਉਣ (ਛੇੜਣ) ਦੀ ਕੋਸ਼ਿਸ਼ ਕਰਦੇ ਫਿਰ ਵੀ ਉਹ ਬਚ ਨਿਕਲਦਾ ਸੀ | ਕਿਸੇ ਦੇ ਵੀ ਟਕਰਾਅ ਵਿੱਚ ਆਇਆ ਹੀ ਨਹੀਂ 1951 ਦੇ ਬਾਅਦ |

## ਵਿਹਾਰ ਵਿੱਚ ਟਾਲੋ ਟਕਰਾਅ ਏਦਾਂ

ਤੁਸੀਂ ਗੱਡੀ ਵਿੱਚੋਂ ਉਤਰੇ ਅਤੇ ਤੁਰੰਤ ਕੁਲੀ ਨੂੰ ਬੁਲਾਇਆ, ‘ਓਏ...ਇੱਧਰ ਆ, ਇੱਧਰ ਆ !’ ਉਹ ਦੋ-ਚਾਰ ਭੱਜ ਕੇ ਆਉਂਦੇ ਹਨ | ‘ਚੱਲ, ਚੁੱਕ ਲੈ |’ ਸਮਾਨ ਚੁੱਕਣ ਦੇ ਬਾਅਦ, ਬਾਹਰ ਨਿਕਲ ਕੇ ਸ਼ੋਰ ਮਚਾਓ, ਕਲੇਸ਼ ਕਰੋ ਕਿ ‘ਸਟੇਸ਼ਨ ਮਾਸਟਰ ਨੂੰ ਬੁਲਾਉਂਦਾ ਹਾਂ | ਏਨੇ ਪੈਸੇ ਲਏ ਜਾਂਦੇ ਹੋਣਗੇ ? ਏਦਾਂ ਹੈ, ਓਦਾਂ ਹੈ |’ ਓਏ, ਇੱਥੇ ਨਾ ਟਕਰਾਉਣਾ | ਉਹ ਪੱਚੀ ਰੁਪਏ ਕਹੇ ਤਾਂ ਉਸਨੂੰ ਪਟਾ ਕੇ ਕਹਿਣਾ ਕਿ ‘ਭਰਾਵਾ, ਅਸਲ ਵਿੱਚ ਦਸ ਰੁਪਏ ਬਣਦੇ ਹਨ, ਪਰ ਤੂੰ ਵੀਹ ਲੈ, ਚੱਲ |’ ਅਸੀਂ ਜਾਣਦੇ ਹਾਂ ਕਿ ਫੱਸ ਗਏ ਹਾਂ, ਇਸ ਲਈ ਘੱਟ-ਵੱਧ ਦੇ ਕੇ ਨਿਬੇੜਾ ਕਰ ਲੈਣਾ ਹੈ | ਉੱਥੇ ਟਕਰਾਅ ਨਹੀਂ ਕਰਨਾ ਚਾਹੀਦਾ, ਵਰਨਾ ਉਹ ਬਹੁਤ ਚਿੜ ਜਾਏਗਾ ਨਾ, ਉਹ ਘਰ ਤੋਂ ਹੀ ਚਿੜ ਕੇ ਹੀ ਆਇਆ ਹੁੰਦਾ ਹੈ, ਉਸ ਨਾਲ ਸਟੇਸ਼ਨ ਤੇ ਝਿਕਝਿਕ ਕਰਾਂਗੇ ਤਾਂ ਇਹ ਤਾਂ ਸਾਂਡ ਵਰਗਾ ਹੈ, ਹੁਣੇ ਚਾਕੂ ਮਾਰ ਦੇਵੇਗਾ | ਤੇਤੀ ਨੰਬਰਾਂ ਨਾਲ ਮਨੁੱਖ ਬਣਿਆ, ਬੱਤੀ ਨੰਬਰਾਂ ਨਾਲ ਸਾਂਡ ਬਣਦਾ ਹੈ |

ਜੇ ਕੋਈ ਆਦਮੀ ਲੜਾਈ ਕਰਨ (ਲੜਨ) ਆਏ ਅਤੇ ਸ਼ਬਦ ਬੰਬ ਦੇ ਗੋਲੇ ਵਰਗੇ ਆ ਰਹੇ ਹੋਣ, ਤਦ ਤੁਹਾਨੂੰ ਸਮਝ ਲੈਣਾ ਚਾਹੀਦਾ ਹੈ ਕਿ ਟਕਰਾਅ ਟਾਲਣਾ ਹੈ | ਤੁਹਾਡੇ ਮਨ ਉੱਤੇ ਬਿਲਕੁਲ ਅਸਰ ਨਾ ਹੋਵੇ, ਫਿਰ ਵੀ ਜੇ ਅਚਾਨਕ ਕੋਈ ਅਸਰ ਹੋ ਜਾਵੇ, ਤਦ ਸਮਝਣਾ ਚਾਹੀਦਾ ਕਿ ਸਾਹਮਣੇ ਵਾਲੇ ਦੇ ਮਨ ਦਾ ਅਸਰ ਸਾਡੇ ਉੱਤੇ ਪਿਆ ਹੈ |

ਤਦ ਸਾਨੂੰ ਖਿਸਕ ਜਾਣਾ ਚਾਹੀਦਾ ਹੈ | ਇਹ ਸਭ ਟਕਰਾਅ ਹਨ | ਇਸਨੂੰ ਜਿਵੇਂ-ਜਿਵੇਂ ਸਮਝਦੇ ਜਾਓਗੇ, ਓਵੇਂ-ਓਵੇਂ ਟਕਰਾਅ ਟਲਦੇ ਜਾਣਗੇ | ਟਕਰਾਅ ਟਾਲਣ ਨਾਲ ਮੋਕਸ਼ ਹੁੰਦਾ ਹੈ |

ਇਹ ਜਗਤ ਟਕਰਾਅ ਹੀ ਹੈ, ਤਰੰਗ ਸਰੂਪ ਹੈ | ਇਸ ਲਈ ਟਕਰਾਅ ਟਾਲੋ | ਟਕਰਾਅ ਨਾਲ ਇਹ ਜਗਤ ਬਣਿਆ ਹੋਇਆ ਹੈ | ਉਸਨੂੰ ਭਗਵਾਨ ਨੇ, 'ਵੈਰ ਤੋਂ ਬਣਿਆ ਹੈ,' ਏਦਾਂ ਕਿਹਾ ਹੈ | ਹਰ ਇੱਕ ਮਨੁੱਖ, ਓਏ, ਜੀਵ ਮਾਤਰ ਵੈਰ ਰੱਖਦਾ ਹੈ | ਹੱਦ ਤੋਂ ਜ਼ਿਆਦਾ ਹੋਇਆ ਤਾਂ ਵੈਰ ਰੱਖੇ ਬਗੈਰ ਰਹੇਗਾ ਨਹੀਂ | ਫਿਰ ਭਾਵੇਂ ਉਹ ਸੱਪ ਹੋਵੇ, ਬਿੱਛੂ ਹੋਵੇ, ਬਲਦ ਹੋਵੇ, ਸਾਂਡ ਹੋਵੇ ਜਾਂ ਚਾਹੇ ਜੋ ਹੋਵੇ, ਲੇਕਿਨ ਵੈਰ ਰੱਖੇਗਾ | ਕਿਉਂਕਿ ਸਭ ਵਿੱਚ ਆਤਮਾ ਹੈ | ਆਤਮਸ਼ਕਤੀ ਸਾਰਿਆਂ ਵਿੱਚ ਇੱਕ ਸਮਾਨ ਹੈ | ਕਾਰਨ ਇਹ ਹੈ ਕਿ, ਇਸ ਪੁਦਗਲ (ਸ਼ਰੀਰ) ਦੀ ਕਮਜ਼ੋਰੀ ਕਾਰਣ ਸਹਿਣ ਕਰਨਾ ਪੈਂਦਾ ਹੈ, ਪਰੰਤੂ ਸਹਿਣ ਕਰਨ ਦੇ ਨਾਲ ਉਹ ਵੈਰ ਰੱਖੇ ਬਿਨਾਂ ਰਹਿੰਦਾ ਨਹੀਂ ਹੈ | ਅਤੇ ਅਗਲੇ ਜਨਮ ਵਿੱਚ ਉਹ ਉਸਦਾ ਵੈਰ ਵਸੂਲ ਕਰਦਾ ਹੈ, ਵਾਪਸ |

ਕੋਈ ਮਨੁੱਖ ਜ਼ਿਆਦਾ ਬੋਲੇ, ਤਾਂ ਉਸਦੀ ਕਿਹੋ ਜਿਹੇ ਵੀ ਬੋਲਾਂ ਤੋਂ ਸਾਨੂੰ ਟਕਰਾਅ ਨਹੀਂ ਹੋਣਾ ਚਾਹੀਦਾ | ਇਹੀ ਧਰਮ ਹੈ | ਹਾਂ, ਬੋਲ ਕਿਹੋ ਜਿਹੇ ਵੀ ਹੋਣ | ਬੋਲ ਦੀ ਕੀ ਇਹੋ ਜਿਹੀ ਸ਼ਰਤ ਹੁੰਦੀ ਹੈ ਕਿ 'ਟਕਰਾਅ ਹੀ ਕਰਨਾ ਹੈ'| ਇਹ ਤਾਂ ਸਵੇਰ ਤੱਕ ਟਕਰਾਅ ਕਰਨ ਇਹੋ ਜਿਹੇ ਲੋਕ ਹਨ | ਅਤੇ ਸਾਡੀ ਵਜ੍ਹਾ ਨਾਲ ਸਾਹਮਣੇ ਵਾਲੇ ਨੂੰ ਅੜਚਣ ਹੋਵੇ, ਏਦਾਂ ਬੋਲਣਾ ਵੱਡੇ ਤੋਂ ਵੱਡਾ ਗੁਨਾਹ ਹੈ | ਜੇਕਰ ਕਿਸੇ ਨੇ ਇਸ ਤਰ੍ਹਾਂ ਬੋਲਿਆ ਹੋਵੇ ਫਿਰ ਵੀ ਉਸ ਨੂੰ ਟਾਲ ਦਿਓ, ਉਹੀ ਮਨੁੱਖ ਕਹਾਏਗਾ !

## ਸਹਿਣਾ ? ਨਹੀਂ, ਸੋਲਿਊਸ਼ਨ ਲਿਆਓ

**ਪ੍ਰਸ਼ਨ ਕਰਤਾ :** ਦਾਦਾ, ਤੁਸੀਂ ਜੋ ਟਕਰਾਅ ਟਾਲਣ ਨੂੰ ਕਿਹਾ, ਇਸਦਾ ਅਰਥ 'ਸਹਿਣ ਕਰਨਾ' ਏਦਾਂ ਹੁੰਦਾ ਹੈ ਨਾ ?

**ਦਾਦਾ ਸ਼੍ਰੀ :** ਟਕਰਾਅ ਟਾਲਣਾ ਯਾਅਨੀ ਸਹਿਣ ਕਰਨਾ ਨਹੀਂ ਹੈ | ਸਹਿਣ ਕਰੋਗੇ ਤਾਂ ਕਿੰਨਾ ਕਰੋਗੇ ? ਸਹਿਣ ਕਰਨਾ ਅਤੇ 'ਸਪਰਿੰਗ' ਦਬਾਉਣਾ, ਉਹ ਦੋਵੇਂ ਇੱਕੋ ਜਿਹੇ ਹਨ |

'ਸਪਰਿੰਗ ਦਬਾਈ ਹੋਈ ਕਿੰਨੀ ਦੇਰ ਰਹੇਗੀ ?' ਇਸ ਲਈ ਸਹਿਣ ਕਰਨਾ ਤਾਂ ਸਿੱਖਣਾ ਹੀ ਨਹੀਂ | ਸੋਲਿਊਸ਼ਨ ਲਿਆਉਣਾ ਸਿੱਖੋ | ਅਗਿਆਨ ਦਸ਼ਾ ਵਿੱਚ ਤਾਂ ਸਹਿਣ ਹੀ ਕਰਨਾ ਹੁੰਦਾ ਹੈ | ਬਾਅਦ ਵਿੱਚ ਇੱਕ ਦਿਨ 'ਸਪਰਿੰਗ' ਉੱਛਲਦੀ ਹੈ, ਉਹ ਸਭ ਬਿਖੇਰ ਦਿੰਦੀ ਹੈ, ਕਿਉਂਕਿ ਕੁਦਰਤ ਦਾ ਨਿਯਮ ਹੀ ਇਹੋ ਜਿਹਾ ਹੈ |

ਦੁਨੀਆ ਵਿੱਚ ਕਿਸੇ ਦੇ ਕਾਰਨ ਸਾਨੂੰ ਸਹਿਣ ਕਰਨਾ ਪਵੇ, ਇਹੋ ਜਿਹਾ ਕਾਨੂੰਨ ਹੀ ਨਹੀਂ ਹੈ | ਕਿਸੇ ਦੇ ਕਾਰਨ ਜੇ ਸਾਨੂੰ ਸਹਿਣ ਕਰਨਾ ਪਵੇ, ਉਹ ਸਾਡਾ ਆਪਣਾ ਹੀ ਹਿਸਾਬ ਹੁੰਦਾ ਹੈ, ਪਰ ਤੁਹਾਨੂੰ ਪਤਾ ਨਹੀਂ ਚਲਦਾ ਕਿ ਇਹ ਕਿਸ ਵਹੀ ਖਾਤੇ ਦਾ ਅਤੇ ਕਿੱਥੋਂ ਦਾ ਮਾਲ ਹੈ, ਇਸ ਲਈ ਅਸੀਂ ਇੰਝ ਸਮਝਦੇ ਹਾਂ ਕਿ ਇਸਨੇ ਨਵਾਂ ਮਾਲ ਉਧਾਰ ਦੇਣਾ ਸ਼ੁਰੂ ਕੀਤਾ ਹੈ | ਨਵਾਂ ਮਾਲ ਕੋਈ ਦਿੰਦਾ ਹੀ ਨਹੀਂ, ਦਿੱਤਾ ਹੋਇਆ ਹੀ ਵਾਪਸ ਆਉਂਦਾ ਹੈ | ਸਾਡੇ ਗਿਆਨ ਵਿੱਚ ਸਹਿਣ ਕਰਨ ਦਾ ਹੁੰਦਾ ਹੀ ਨਹੀਂ | ਗਿਆਨ ਨਾਲ ਸਮਝ ਲੈਣਾ ਕਿ ਸਾਹਮਣੇ ਵਾਲਾ 'ਸ਼ੁੱਧਆਤਮਾ' ਹੈ | ਇਹ ਜੋ ਆਇਆ, ਉਹ ਮੇਰੇ ਹੀ ਕਰਮ ਦੇ ਉਦੈ ਨਾਲ ਆਇਆ ਹੈ, ਸਾਹਮਣੇ ਵਾਲਾ ਤਾਂ ਨਿਮਿੱਤ (ਸਬੱਬ) ਹੈ | ਫਿਰ ਆਪਣੇ ਲਈ ਇਹ 'ਗਿਆਨ' ਇਟਸੈਲਫ਼ ਹੀ ਪਜ਼ਲ ਸਾੱਲਵ ਕਰ ਦੇਵੇਗਾ |

**ਪ੍ਰਸ਼ਨ ਕਰਤਾ :** ਇਸਦਾ ਅਰਥ ਇਹ ਹੋਇਆ, ਕਿ ਮਨ ਵਿੱਚ ਸਮਾਧਾਨ ਕਰ ਲਵੋ ਕਿ ਇਹ ਮਾਲ ਸੀ, ਉਹੀ ਵਾਪਸ ਆਇਆ ਹੈ ?

**ਦਾਦਾ ਸ਼੍ਰੀ :** ਉਹ ਖ਼ੁਦ ਸ਼ੁੱਧਆਤਮਾ ਹੈ ਅਤੇ ਇਹ ਉਸਦੀ ਪ੍ਰਕਿਰਤੀ ਹੈ | ਪ੍ਰਕਿਰਤੀ ਇਹ ਫ਼ਲ ਦਿੰਦੀ ਹੈ | ਤੁਸੀਂ ਸ਼ੁੱਧਆਤਮਾ ਹੋ, ਉਹ ਵੀ ਸ਼ੁੱਧਆਤਮਾ ਹੈ | ਹੁਣ ਦੋਵੇਂ ਆਹਮਣੇ-ਸਾਹਮਣੇ ਸਾਰਾ ਹਿਸਾਬ ਚੁਕਤਾ ਕਰ ਰਹੇ ਹਨ | ਇਸ ਵਿੱਚ ਇਸ ਪ੍ਰਕਿਰਤੀ ਦੇ ਕਰਮ ਦੇ ਉਦੇ ਨਾਲ ਉਹ ਕੁਝ ਦਿੰਦਾ ਹੈ | ਇਸ ਲਈ ਅਸੀਂ ਕਿਹਾ ਕਿ ਇਹ ਆਪਣੇ ਕਰਮ ਦਾ ਉਦੇ ਹੈ ਅਤੇ ਸਾਹਮਣੇ ਵਾਲਾ ਨਿਮਿੱਤ (ਸਬੱਬ) ਮਾਤਰ ਹੈ, ਉਹ ਵਾਪਸ ਕਰ ਗਿਆ ਇਸ ਲਈ ਤੁਹਾਡਾ ਹਿਸਾਬ ਚੁੱਕ ਗਿਆ | ਜਿੱਥੇ ਇਹ 'ਸੋਲਿਉਸ਼ਨ' ਹੋਵੇ, ਉੱਥੇ ਫਿਰ ਸਹਿਣ ਕਰਨ ਦਾ ਰਹਿੰਦਾ ਹੀ ਨਹੀਂ ਨਾ !

ਇਸ ਤਰ੍ਹਾਂ ਨਾਲ ਸਪਸ਼ਟ ਨਹੀਂ ਕਰੋਗੇ, ਤਾਂ ਸਹਿਣ ਕਰਨ ਨਾਲ ਕੀ ਹੋਵੇਗਾ ? ਇੱਕ ਦਿਨ ਉਹ 'ਸਪਰਿੰਗ' ਉੱਛਲੇਗੀ | 'ਸਪਰਿੰਗ' ਉੱਛਲਦੇ ਦੇਖੀ ਹੈ ਤੁਸੀਂ ? ਮੇਰੀ 'ਸਪਰਿੰਗ' ਬਹੁਤ ਉੱਛਲਦੀ ਸੀ | ਕਈ ਦਿਨਾਂ ਤੱਕ ਮੈਂ ਬਹੁਤ ਸਹਿਣ ਕਰ ਲੈਂਦਾ ਸੀ ਅਤੇ ਫਿਰ ਇੱਕ ਦਿਨ ਸਪਰਿੰਗ ਉੱਛਲਦੇ ਹੀ ਸਭ ਕੁਝ ਬਿਖੇਰ ਦਿੰਦਾ ਸੀ | ਇਹ ਸਭ ਅਗਿਆਨ ਦਸ਼ਾ ਵਿੱਚ ਸੀ, ਮੈਨੂੰ ਉਸਦਾ ਖ਼ਿਆਲ ਹੈ, ਉਹ ਮੇਰੇ ਟੀਚੇ ਵਿੱਚ ਹੈ | ਇਸ ਲਈ ਤਾਂ ਮੈਂ ਕਹਿੰਦਾ ਹਾਂ ਕਿ ਸਹਿਣ ਕਰਨਾ ਤਾਂ ਸਿੱਖਣਾ ਹੀ ਨਹੀਂ | ਉਹ ਤਾਂ ਅਗਿਆਨ ਦਸ਼ਾ ਵਿੱਚ ਸਹਿਣ ਕਰਨਾ ਹੁੰਦਾ ਹੈ | ਇੱਥੇ ਤਾਂ ਸਾਨੂੰ ਸਪਸ਼ਟੀਕਰਨ ਕਰ ਲੈਣਾ ਹੈ ਕਿ ਇਸਦਾ ਨਤੀਜਾ ਕੀ ? ਇਸਦਾ ਕਾਰਨ ਕੀ ? ਹਿਸਾਬ ਵਿੱਚ ਠੀਕ ਤਰ੍ਹਾਂ ਦੇਖ ਲੈਣਾ | ਕੋਈ ਚੀਜ਼ ਹਿਸਾਬ ਦੇ ਬਾਹਰ ਨਹੀਂ ਹੁੰਦੀ |

## ਟਕਰਾਏ, ਆਪਣੀ ਹੀ ਭੁੱਲ ਨਾਲ

ਇਸ ਦੁਨੀਆ ਵਿੱਚ ਜਿੱਥੇ-ਕਿੱਥੇ ਵੀ ਟਕਰਾਅ ਹੁੰਦਾ ਹੈ, ਉਹ ਤੁਹਾਡੀ ਹੀ ਭੁੱਲ ਹੈ, ਸਾਹਮਣੇ ਵਾਲੇ ਦੀ ਭੁੱਲ ਨਹੀਂ ਹੈ ! ਸਾਹਮਣੇ ਵਾਲੇ ਤਾਂ ਟਕਰਾਉਣ ਵਾਲੇ ਹੀ ਹਨ | 'ਤੁਸੀਂ ਕਿਉਂ ਟਕਰਾਏ ?' ਤਦ ਕਹੋ, 'ਸਾਹਮਣੇ ਵਾਲਾ ਟਕਰਾਇਆ ਇਸ ਲਈ !' ਤਾਂ ਤੁਸੀਂ ਵੀ ਅੰਨ੍ਹੇ ਅਤੇ ਉਹ ਵੀ ਅੰਨ੍ਹਾ ਹੋ ਗਿਆ |

**ਪ੍ਰਸ਼ਨ ਕਰਤਾ :** ਟਕਰਾਅ ਵਿੱਚ ਟਕਰਾਅ ਕਰੀਏ ਤਾਂ ਕੀ ਹੁੰਦਾ ਹੈ ?

**ਦਾਦਾ ਸ਼੍ਰੀ :** ਸਿਰ ਪਾਟ(ਫੱਟ) ਜਾਵੇਗਾ ! ਤਾਂ ਜੇ ਟਕਰਾਅ ਹੋ ਜਾਵੇ, ਤਦ ਸਾਨੂੰ ਕੀ ਸਮਝਣਾ ਹੈ ?

**ਪ੍ਰਸ਼ਨ ਕਰਤਾ :** ਸਾਡੀ ਹੀ ਗਲਤੀ ਹੈ |

**ਦਾਦਾ ਸ਼੍ਰੀ :** ਹਾਂ, ਅਤੇ ਉਸਨੂੰ ਤੁਰੰਤ ਅੱਕਸੈੱਪਟ ਕਰ ਲੈਣਾ | ਟਕਰਾਅ ਹੋਇਆ ਤਾਂ ਤੁਹਾਨੂੰ ਸਮਝਣਾ ਚਾਹੀਦਾ ਹੈ ਕਿ 'ਇਹੋ ਜਿਹਾ ਮੈਂ ਕੀ ਕਹਿ ਦਿੱਤਾ ਕਿ ਇਹ ਟਕਰਾਅ ਹੋ ਗਿਆ ?' ਖੁਦ ਦੀ ਭੁੱਲ ਪਤਾ ਲੱਗ ਜਾਏ ਤਾਂ ਹੱਲ ਨਿਕਲ ਆਏ | ਫਿਰ ਪਜ਼ਲ ਸਾੱਲਵ ਹੋ ਜਾਏ | ਨਹੀਂ ਤਾਂ ਜਿੱਥੋਂ ਤੱਕ ਅਸੀਂ 'ਸਾਹਮਣੇ ਵਾਲੇ ਦੀ ਭੁੱਲ ਹੈ' ਇੰਝ ਲੱਭਣ ਜਾਵਾਂਗੇ ਤਾਂ ਕਦੇ ਵੀ ਇਹ ਪਜ਼ਲ ਸਾੱਲਵ ਨਹੀਂ ਹੋਏਗਾ | 'ਆਪਣੀ ਹੀ ਭੁੱਲ ਹੈ' ਐਸਾ ਸਵੀਕਾਰ

ਕਰੋਗੇ ਤਦ ਹੀ ਇਸ ਸੰਸਾਰ ਦਾ ਅੰਤ ਆਏਗਾ | ਹੋਰ ਕੋਈ ਉਪਾਅ ਨਹੀਂ ਹੈ | ਬਾਕੀ ਸਾਰੇ ਉਪਾਅ ਉਲਝਾਉਣ ਵਾਲੇ ਹਨ ਅਤੇ ਉਪਾਅ ਕਰਨਾ, ਉਹ ਆਪਣੇ ਅੰਦਰ ਦਾ ਲੁਕਿਆ ਹੋਇਆ (ਸੂਖ਼ਮ) ਹੰਕਾਰ ਹੈ | ਉਪਾਅ ਕਿਸ ਲਈ ਲੱਭਦੇ ਹੋ ? ਸਾਹਮਣੇ ਵਾਲਾ ਸਾਡੀ ਗਲਤੀ ਕੱਢੇ ਤਾਂ ਤੁਹਾਨੂੰ ਏਦਾਂ ਕਹਿਣਾ ਹੈ ਕਿ 'ਮੈਂ ਤਾਂ ਪਹਿਲਾਂ ਤੋਂ ਹੀ ਟੇਢਾ ਹਾਂ |'

ਬੁੱਧੀ ਹੀ ਸੰਸਾਰ ਵਿੱਚ ਟਕਰਾਅ ਕਰਾਉਂਦੀ ਹੈ | ਓਏ, ਇੱਕ ਔਰਤ ਦਾ ਸੁਣ ਕੇ ਚੱਲੀਏ ਤਾਂ ਵੀ ਪਤਨ ਹੁੰਦਾ ਹੈ, ਟਕਰਾਅ ਹੋ ਜਾਂਦਾ ਹੈ, ਫਿਰ ਇਹ ਤਾਂ ਬੁੱਧੀ ਭੈਣ ! ਉਸਦੀ ਸੁਣੀਏ ਤਾਂ ਕਿੱਥੋਂ ਦੀ ਕਿੱਥੇ ਸੁੱਟ ਦੇਵੇ | ਓਏ, ਰਾਤ ਨੂੰ ਦੋ ਵਜੇ ਜਗ੍ਹਾ ਕੇ ਬੁੱਧੀ ਭੈਣ ਉਲਟਾ ਦਿਖਾਉਂਦੀ ਹੈ | ਪਤਨੀ ਤਾਂ ਕੁਝ ਹੀ ਸਮੇਂ ਨਾਲ ਰਹਿੰਦੀ ਹੈ, ਪ੍ਰੰਤੂ ਬੁੱਧੀ ਭੈਣ ਤਾਂ ਲਗਾਤਾਰ ਨਾਲ ਹੀ ਨਾਲ ਰਹਿੰਦੀ ਹੈ | ਇਹ ਬੁੱਧੀ ਤਾਂ 'ਡੀਥਰੋਨ' (ਗੱਦੀਓਂ ਲਾਹੁਣਾ, ਪ੍ਰਭਾਵ ਘੱਟ ਕਰਨਾ) ਕਰਾਏ ਇਹੋ ਜਿਹੀ ਹੈ |

ਜੇ ਤੁਹਾਨੂੰ ਮੋਕਸ਼ ਵਿੱਚ ਹੀ ਜਾਣਾ ਹੋਵੇ, ਤਾਂ ਬੁੱਧੀ ਦਾ ਬਿਲਕੁਲ ਵੀ ਨਾ ਸੁਣਨਾ| ਬੁੱਧੀ ਤਾਂ ਇਹੋ ਜਿਹੀ ਹੈ ਕਿ ਗਿਆਨੀ ਪੁਰਖ ਦਾ ਵੀ ਉਲਟਾ ਦਿਖਾਏ | ਓਏ, ਜਿਸਦੇ ਕਾਰਨ ਤੈਨੂੰ ਮੋਕਸ਼ ਪ੍ਰਾਪਤ ਹੋ ਜਾਏ, ਉਹਨਾਂ ਦਾ ਉਲਟਾ ਦੇਖਿਆ ? ਇਸ ਨਾਲ ਤਾਂ ਤੁਹਾਡਾ ਮੋਕਸ਼ ਤੁਹਾਡੇ ਤੋਂ ਅਨੰਤ ਜਨਮ ਦੂਰ ਹੋ ਜਾਏਗਾ |

ਟਕਰਾਅ, ਉਹ ਸਾਡੀ ਅਗਿਆਨਤਾ ਹੈ | ਕਿਸੇ ਦੇ ਵੀ ਨਾਲ ਟਕਰਾਅ ਹੋਇਆ, ਤਾਂ ਉਹ ਆਪਣੀ ਅਗਿਆਨਤਾ ਦੀ ਨਿਸ਼ਾਨੀ ਹੈ | ਸੱਚ-ਝੂਠ ਭਗਵਾਨ ਦੇਖਦੇ ਹੀ ਨਹੀਂ | ਭਗਵਾਨ ਤਾਂ ਇੰਝ ਦੇਖਦੇ ਹਨ ਕਿ, 'ਉਹ ਕੁਝ ਵੀ ਬੋਲਿਆ ਪਰ ਕਿਤੇ ਟਕਰਾਇਆ ਤਾਂ ਨਹੀਂ ਨਾ ?' ਤਦ ਕਹੋ, 'ਨਹੀਂ |' ਬਸ, ਸਾਨੂੰ ਏਨਾ ਹੀ ਚਾਹੀਦਾ ਹੈ | ਅਰਥਾਤ ਸੱਚ-ਝੂਠ ਭਗਵਾਨ ਦੇ ਉੱਥੇ ਹੁੰਦਾ ਹੀ ਨਹੀਂ, ਉਹ ਤਾਂ ਇਹਨਾਂ ਲੋਕਾਂ ਦੇ ਇੱਥੇ ਹੀ ਹੈ | ਭਗਵਾਨ ਦੇ ਉੱਥੇ ਤਾਂ ਦ੍ਵੰਦ ਹੀ ਨਹੀਂ ਹੁੰਦਾ ਨਾ !

## ਜਿਹੜੀਆਂ ਟਕਰਾਉਣ, ਉਹ ਸਭ ਕੰਧਾਂ

ਕੰਧ ਨਾਲ ਟੱਕਰੇ , ਤਾਂ ਕੰਧ ਦੀ ਭੁੱਲ ਜਾਂ ਸਾਡੀ ਭੁੱਲ ? ਕੰਧ ਤੋਂ ਤੁਸੀਂ ਨਿਆਂ ਮੰਗੋ ਕਿ 'ਖਿਸਕ ਜਾ, ਖਿਸਕ ਜਾ' ਕਰੋ ਤਾਂ ? ਅਤੇ ਤੁਸੀਂ ਕਹੋ ਕਿ ਮੈਂ ਤਾਂ ਇਥੋਂ ਹੀ ਜਾਵਾਂਗਾ ਤਾਂ

?' ਕਿਸਦਾ ਸਿਰ ਫਟੇਗਾ ?

**ਪ੍ਰਸ਼ਨ ਕਰਤਾ :** ਸਾਡਾ |

**ਦਾਦਾ ਸ਼੍ਰੀ :** ਅਰਥਾਤ ਕਿਸਨੂੰ ਸਾਵਧਾਨ ਰਹਿਣਾ ਹੋਵੇਗਾ ? ਉਸ ਵਿੱਚ ਕੰਧ ਨੂੰ ਕੀ ? ਉਸ ਵਿੱਚ ਦੋਸ਼ ਕਿਸਦਾ ? ਜਿਸ ਨੂੰ ਲੱਗਿਆ ਉਸਦਾ ਦੋਸ਼ | ਅਰਥਾਤ ਕੰਧ ਵਰਗਾ ਹੈ ਜਗਤ |

ਕੰਧ ਨਾਲ ਟਕਰਾਅ, ਤਾਂ ਕੰਧ ਦੇ ਨਾਲ ਮਤਭੇਦ ਹੁੰਦਾ ਹੈ ਕੀ ? ਕਦੇ ਕੰਧ ਨਾਲ ਜਾਂ ਦਰਵਾਜ਼ੇ ਨਾਲ ਤੁਸੀਂ ਟਕਰਾ ਗਏ, ਤਾਂ ਉਸ ਸਮੇਂ ਦਰਵਾਜ਼ੇ ਦੇ ਨਾਲ ਜਾਂ ਕੰਧ ਦੇ ਨਾਲ ਮਤਭੇਦ ਹੁੰਦਾ ਹੈ ?

**ਪ੍ਰਸ਼ਨ ਕਰਤਾ :** ਇਹ ਦਰਵਾਜ਼ਾ ਤਾਂ ਨਿਰਜੀਵ ਵਸਤੂ ਹੈ ਨਾ ?

**ਦਾਦਾ ਸ਼੍ਰੀ :** ਅਰਥਾਤ ਜੀਵਿਤ ਹੋਵੇ, ਉਸ ਦੇ ਲਈ ਹੀ ਤੁਸੀਂ ਏਦਾਂ ਮੰਨਦੇ ਹੋ ਕਿ ਇਹ ਮੇਰੇ ਨਾਲ ਟਕਰਾਇਆ | ਇਸ ਦੁਨੀਆ ਵਿੱਚ ਜੋ ਟਕਰਾਉਂਦੀਆਂ ਹਨ, ਉਹ ਸਭ ਨਿਰਜੀਵ ਵਸਤੂਆਂ ਹੁੰਦੀਆਂ ਹਨ | ਜੋ ਟਕਰਾਉਂਦੇ ਹਨ, ਉਹ ਜੀਵਿਤ ਨਹੀਂ ਹੁੰਦੇ, ਜੀਵਿਤ ਟਕਰਾਉਂਦੇ ਨਹੀਂ | ਨਿਰਜੀਵ ਵਸਤੂ ਟਕਰਾਉਂਦੀ ਹੈ | ਇਸ ਲਈ ਤੁਸੀਂ ਉਸਨੂੰ ਦੀਵਾਰ ਵਰਗੀ ਹੀ ਸਮਝ ਲੈਣਾ ਹੈ, ਅਰਥਾਤ ਦਖ਼ਲ ਨਹੀਂ ਕਰਨਾ ਹੈ ! ਅਤੇ ਥੋੜੀ ਦੇਰ ਬਾਅਦ ਇੰਝ ਕਹਿਣਾ, 'ਚਲੋ, ਚਾਹ ਪੀਂਦੇ ਹਾਂ |'

ਜੇ ਇੱਕ ਬੱਚਾ ਪੱਥਰ ਮਾਰੇ ਅਤੇ ਖ਼ੂਨ ਨਿਕਲਣ ਲੱਗੇ, ਤਦ ਬੱਚੇ ਨਾਲ ਕੀ ਕਰੋਗੇ ? ਗੁੱਸਾ ਕਰੋਗੇ ਅਤੇ ਤੁਸੀਂ ਜਾ ਰਹੇ ਹੋਵੋ ਅਤੇ ਪਹਾੜ ਉੱਤੋਂ ਇੱਕ ਪੱਥਰ ਡਿੱਗਿਆ, ਤੁਹਾਨੂੰ ਉਹ ਲੱਗਿਆ ਅਤੇ ਖ਼ੂਨ ਨਿਕਲਿਆ, ਤਦ ਫਿਰ ਕੀ ਕਰੋਗੇ ? ਗੁੱਸਾ ਕਰੋਗੇ ? ਨਹੀਂ | ਉਸਦਾ ਕੀ ਕਾਰਨ ? ਉਹ ਪਹਾੜ ਉੱਤੋਂ ਦੀ ਡਿੱਗਿਆ ਹੈ | ਇਹ ਪੱਥਰ ਪਹਾੜ ਉੱਤੋਂ ਦੀ ਡਿੱਗਿਆ, ਉਹ ਕਿਸ ਨੇ ਕੀਤਾ ? ਅਤੇ ਉੱਥੇ ਉਹ ਲੜਕਾ ਪੱਥਰ ਮਾਰਨ ਦੇ ਬਾਅਦ ਪਛਤਾ ਰਿਹਾ ਹੋਵੇ ਕਿ ਮੈਥੋਂ ਇਹ ਕੀ ਹੋ ਗਿਆ !

ਇਸ ਲਈ ਇਸ ਦੁਨੀਆ ਨੂੰ ਸਮਝੋ | ਮੇਰੇ ਕੋਲ ਆਓਗੇ ਤਾਂ ਚਿੰਤਾ ਨਹੀਂ ਹੋਵੇ, ਇਸ ਤਰ੍ਹਾਂ ਤੁਹਾਨੂੰ ਬਣਾ ਦੇਵਾਂਗਾ | ਅਤੇ ਸੰਸਾਰ ਵਿੱਚ ਚੰਗੀ ਤਰ੍ਹਾਂ ਰਹੋ ਅਤੇ ਵਾਈਫ਼ ਦੇ

ਨਾਲ ਘੁੰਮੋ, ਆਰਾਮ ਨਾਲ | ਅਤੇ ਬੇਟੇ-ਬੇਟੀਆਂ ਦਾ ਵਿਆਹ ਕਰੋ ਆਰਾਮ ਨਾਲ ! ਫਿਰ ਵਾਈਫ਼ ਖੁਸ਼ ਹੋ ਜਾਏਗੀ ਅਤੇ ਕਹੇਗੀ, 'ਕਹਿਣਾ ਪਏਗਾ, ਕਿਹੋ ਜਿਹਾ ਸਮਝਦਾਰ (ਸਿਆਣਾ) ਬਣਾ ਦਿੱਤਾ ਮੇਰੇ ਪਤੀ ਨੂੰ !'

ਹੁਣ, ਵਾਈਫ਼ ਦਾ ਕਿਸੇ ਗੁਆਂਢਣ ਦੇ ਨਾਲ ਝਗੜਾ ਹੋ ਗਿਆ ਅਤੇ ਉਸਦਾ ਦਿਮਾਗ ਗਰਮ ਹੋ ਗਿਆ, ਤਦ ਤੁਸੀਂ ਬਾਹਰੋਂ ਆਏ ਅਤੇ ਉਹ ਗੁੱਸੇ ਨਾਲ ਗੱਲ ਕਰੇ, ਤਦ ਤੁਸੀਂ ਕੀ ਕਰੋਗੇ ? ਤੁਸੀਂ ਵੀ ਭੜਕ ਜਾਓਗੇ ? ਇਹੋ ਜਿਹੇ ਸੰਯੋਗ ਆ ਜਾਂਦੇ ਹਨ, ਉੱਥੇ ਐਡਜਸਟ ਹੋ ਕੇ ਸਾਨੂੰ ਚੱਲਣਾ ਚਾਹੀਦਾ ਹੈ | ਅੱਜ ਉਹ ਕਿਹੜੇ ਸੰਯੋਗ ਕਾਰਨ ਗੁੱਸਾ ਹੋਈ ਹੈ, ਕਿਸ ਦੇ ਨਾਲ ਗੁੱਸਾ ਹੋਈ ਹੈ, ਕੀ ਪਤਾ ? ਤੁਸੀਂ ਆਦਮੀ ਹੋ, ਮਤਭੇਦ ਨਾ ਹੋਣ ਦੇਣਾ | ਉਹ ਮਤਭੇਦ ਕਰੇ ਤਾਂ ਮਨਾ ਲੈਣਾ | ਮਤਭੇਦ ਅਰਥਾਤ ਟਕਰਾਅ !

## ਸਾਇੰਸ, ਸਮਝਣ ਵਰਗਾ

**ਪ੍ਰਸ਼ਨ ਕਰਤਾ :** ਸਾਨੂੰ ਕਲੇਸ਼ ਨਾ ਕਰਨਾ ਹੋਵੇ, ਪ੍ਰੰਤੂ ਅੱਗੋਂ ਦੀ ਆ ਕੇ ਝਗੜਾ ਕਰਨ ਲੱਗੇ, ਤਦ ਕੀ ਕਰੀਏ ?

**ਦਾਦਾ ਸ਼੍ਰੀ :** ਇਸ ਕੰਧ ਦੇ ਨਾਲ ਲੜੋਗੇ ਤਾਂ ਕਿੰਨਾ ਸਮਾਂ ਲੜ ਸਕੇਂਗਾ ? ਕਦੇ ਜੇ ਇਸ ਕੰਧ ਨਾਲ ਸਿਰ ਟਕਰਾ ਜਾਏ, ਤਾਂ ਤੁਸੀਂ ਉਸ ਨਾਲ ਕੀ ਕਰੋਗੇ ? ਸਿਰ ਟਕਰਾਇਆ, ਇਸ ਲਈ ਤੁਹਾਡੀ ਕੰਧ ਨਾਲ ਲੜਾਈ ਹੋ ਗਈ, ਹੁਣ ਕੀ ਕੰਧ ਨੂੰ ਕੁੱਟੋਗੇ ? ਇਸੇ ਤਰ੍ਹਾਂ ਇਹ ਜੋ ਬਹੁਤ ਕਲੇਸ਼ ਕਰਾਉਂਦੇ ਹਨ, ਉਹ ਸਭ ਕੰਧਾਂ ਹਨ ! ਇਸ ਵਿੱਚ ਸਾਹਮਣੇ ਵਾਲੇ ਨੂੰ ਕੀ ਦੇਖਣਾ, ਤੁਹਾਨੂੰ ਆਪਣੇ ਆਪ ਸਮਝ ਲੈਣਾ ਹੈ ਕਿ ਇਹ ਕੰਧਾਂ ਵਰਗੇ ਹਨ, ਫਿਰ ਕੋਈ ਤਕਲੀਫ਼ ਨਹੀਂ ਹੈ |

**ਪ੍ਰਸ਼ਨ ਕਰਤਾ :** ਅਸੀਂ ਖ਼ਾਮੋਸ਼ (ਮੌਨ) ਰਹੀਏ ਤਾਂ ਸਾਹਮਣੇ ਵਾਲੇ ਉੱਤੇ ਪੁੱਠਾ ਅਸਰ ਹੁੰਦਾ ਹੈ ਕਿ 'ਇਹਨਾਂ ਦਾ ਦੋਸ਼ ਹੈ' ਅਤੇ ਉਹ ਜ਼ਿਆਦਾ ਕਲੇਸ਼ ਕਰਦਾ ਹੈ |

**ਦਾਦਾ ਸ਼੍ਰੀ :** ਇਹ ਤਾਂ ਤੁਸੀਂ ਮੰਨ ਲਿਆ ਹੈ ਕਿ ਮੈਂ ਖ਼ਾਮੋਸ਼ (ਮੌਨ) ਰਿਹਾ, ਇਸ ਲਈ ਏਦਾਂ ਹੋਇਆ | ਰਾਤ ਨੂੰ ਆਦਮੀ ਉਠਿਆ ਅਤੇ ਬਾਥਰੂਮ ਜਾਂਦੇ ਸਮੇਂ ਹਨੇਰੇ ਵਿੱਚ ਕੰਧ ਨਾਲ ਟਕਰਾ ਗਿਆ, ਤਾਂ ਉੱਥੇ ਉਹ ਖ਼ਾਮੋਸ਼ ਰਿਹਾ, ਇਸ ਲਈ ਉਹ ਟਕਰਾਈ ?

ਖ਼ਾਮੋਸ਼ (ਮੌਨ) ਰਹੋ ਜਾਂ ਬੋਲੋ, ਉਸ ਨੂੰ ਛੂੰਹਦਾ ਹੀ ਨਹੀਂ, ਕੁਝ ਲੈਣਾ-ਦੇਣਾ ਨਹੀਂ ਹੈ | ਸਾਡੇ ਖ਼ਾਮੋਸ਼ ਰਹਿਣ ਨਾਲ ਸਾਹਮਣੇ ਵਾਲੇ ਉੱਤੇ ਅਸਰ ਹੁੰਦਾ ਹੈ ਇਹੋ ਜਿਹਾ ਕੁਝ ਨਹੀਂ ਹੈ ਅਤੇ ਸਾਡੇ ਬੋਲਣ ਨਾਲ ਅਸਰ ਹੁੰਦਾ ਹੈ, ਇਹੋ ਜਿਹਾ ਵੀ ਕੁਝ ਨਹੀਂ ਹੈ | 'ਓਨਲੀ ਸਾਇੰਟੀਫਿਕ ਸਰਕਮਸਟੈਨਸ਼ੀਅਲ ਐਵੀਡੈਂਸ' ਹਨ |ਕਿਸੇ ਦੀ ਜ਼ਰਾ-ਭਰ ਵੀ ਸੱਤਾ (ਤਾਕਤ) ਨਹੀਂ ਹੈ | ਬਿਲਕੁਲ ਬੇਬੱਸ ਜਗਤ (ਸੱਤਾਹੀਣ ਜਗਤ), ਉਸ ਵਿੱਚ ਕੋਈ ਕੀ ਕਰ ਸਕਦਾ ਹੈ ? ਜੇ ਇਸ ਕੰਧ ਦੇ ਕੋਲ ਸੱਤਾ ਹੁੰਦੀ, ਤਾਂ ਸਾਹਮਣੇ ਵਾਲੇ ਦੇ ਕੋਲ ਵੀ ਸੱਤਾ ਹੁੰਦੀ | ਤੁਹਾਨੂੰ ਇਸ ਕੰਧ ਨੂੰ ਝਿੜਕਣ ਦੀ ਸੱਤਾ ਹੈ ? ਏਦਾਂ ਹੀ ਸਾਹਮਣੇ ਵਾਲੇ ਦੇ ਲਈ ਹੈ | ਅਤੇ ਉਸਦੇ ਸਬੱਬ ਨਾਲ ਜਿਹੜੇ ਟਕਰਾਅ ਹਨ, ਉਹ ਤਾਂ ਛੱਡਣਗੇ ਨਹੀਂ, ਉਸ ਤੋਂ ਬੱਚ ਨਹੀਂ ਸਕਦੇ | ਬੇਕਾਰ ਸ਼ੋਰ ਸ਼ਰਾਬਾ ਕਰਨ ਦਾ ਕੀ ਮਤਲਬ ? ਜਦੋਂ ਕਿ ਉਸਦੇ ਹੱਥ ਵਿੱਚ ਸੱਤਾ ਹੀ ਨਹੀਂ | ਇਸ ਲਈ ਤੁਸੀਂ ਵੀ ਕੰਧ ਵਰਗੇ ਹੋ ਜਾਓ ਨਾ ! ਤੁਸੀਂ ਘਰਵਾਲੀ ਨੂੰ ਝਿੜਕਦੇ ਰਹਿੰਦੇ ਹੋ, ਪਰ ਉਸਦੇ ਅੰਦਰ ਜੋ ਭਗਵਾਨ ਬੈਠੇ ਹਨ, ਉਹ ਨੋਟ ਕਰਦੇ ਹਨ ਕਿ ਇਹ ਮੈਨੂੰ ਝਿੜਕਦਾ ਹੈ | ਅਤੇ ਜੇ ਉਹ ਤੁਹਾਨੂੰ ਡਾਂਟੇ, ਤਦ ਤੁਸੀਂ ਕੰਧ ਵਰਗੇ ਬਣ ਜਾਓ ਤਾਂ ਤੁਹਾਡੇ ਅੰਦਰ ਬੈਠੇ ਹੋਏ ਭਗਵਾਨ ਤੁਹਾਨੂੰ 'ਹੈਲੱਪ' ਕਰਣਗੇ |

ਇਸ ਲਈ ਜਦੋਂ ਸਾਡੀ ਭੁੱਲ ਹੋਵੇ, ਉਦੋਂ ਹੀ ਕੰਧ ਟਕਰਾਉਂਦੀ ਹੈ | ਉਸ ਵਿੱਚ ਕੰਧ ਦਾ ਕਸੂਰ ਨਹੀਂ ਹੈ | ਤਾਂ ਲੋਕ ਮੈਨੂੰ ਪੁੱਛਦੇ ਹਨ ਕਿ, 'ਇਹ ਸਾਰੇ ਲੋਕ ਕੀ ਕੰਧਾਂ ਹਨ ?' ਤਦ ਮੈਂ ਕਹਿੰਦਾ ਹਾਂ ਕਿ, 'ਹਾਂ, ਲੋਕ ਵੀ ਕੰਧਾਂ ਹੀ ਹਨ |' ਇਹ ਮੈਂ 'ਵੇਖ ਕੇ' ਕਹਿੰਦਾ ਹਾਂ, ਇਹ ਕੋਈ ਗੱਪ ਨਹੀਂ ਹੈ |

ਕਿਸੇ ਦੇ ਨਾਲ ਮਤਭੇਦ ਹੋਣਾ ਅਤੇ ਕੰਧ ਨਾਲ ਟਕਰਾਉਣਾ, ਇਹ ਦੋਵੇਂ ਗੱਲਾਂ ਬਰਾਬਰ (ਸਮਾਨ) ਹਨ | ਇਹਨਾਂ ਦੋਹਾਂ ਵਿੱਚ ਭੇਦ ਨਹੀਂ ਹੈ | ਕੰਧ ਨਾਲ ਜੋ ਟਕਰਾਉਂਦਾ ਹੈ, ਉਹ ਨਾ ਦਿਸਣ ਦੇ ਕਾਰਣ ਨਾਲ ਟਕਰਾਉਂਦਾ ਹੈ ਅਤੇ ਮਤਭੇਦ ਹੁੰਦਾ ਹੈ, ਉਹ ਵੀ ਨਾ ਦਿਸਣ ਦੇ ਕਾਰਣ ਨਾਲ ਮਤਭੇਦ ਹੁੰਦਾ ਹੈ | ਅੱਗੇ ਦਾ ਉਸਨੂੰ ਦਿਸਦਾ ਨਹੀਂ ਹੈ, ਅੱਗੇ ਦਾ ਉਸਨੂੰ ਸੋਲਿਉਸ਼ਨ ਨਹੀਂ ਮਿਲਦਾ, ਇਸ ਲਈ ਮਤਭੇਦ ਹੁੰਦਾ ਹੈ | ਇਹ ਕ੍ਰੋਧ-ਮਾਨ-ਮਾਇਆ-ਲੋਭ ਵਗੈਰਾ ਕਰਦੇ ਹਾਂ, ਉਹ ਨਾ ਦਿਸਣ ਦੀ ਵਜ੍ਹਾ ਨਾਲ ਹੀ ਕਰਦੇ ਹਨ ! ਤਾਂ ਇੰਝ ਗੱਲ ਨੂੰ ਸਮਝਣਾ ਚਾਹੀਦਾ ਹੈ ਨਾ ! ਜਿਸਦੇ ਲੱਗੀ ਉਸ ਦਾ ਦੋਸ਼ ਨਾ ! ਕੰਧ ਦਾ ਕੋਈ

ਦੋਸ਼ ਹੈ ? ਤਾਂ ਇਸ ਸੰਸਾਰ ਵਿੱਚ ਸਾਰੇ ਕੰਧਾਂ ਹੀ ਹਨ | ਕੰਧ ਟਕਰਾਏ, ਤਦ ਤੁਸੀਂ ਉਸਦੇ ਨਾਲ ਖਰੀ-ਖੋਟੀ ਕਰਨ ਨਹੀਂ ਜਾਂਦੇ ਨਾ ? ਕਿ 'ਇਹ ਮੇਰਾ ਸਹੀ ਹੈ' ਇੰਝ ਲੜਾਈ ਦੇ ਝੰਝਟ ਵਿੱਚ ਤੁਸੀਂ ਨਹੀਂ ਪੈਂਦੇ ਨਾ ? ਓਦਾਂ ਹੀ ਇਹ ਸਭ ਕੰਧਾਂ ਦੀ ਥਾਂ ਤੇ ਹੀ ਹਨ | ਉਸ ਤੋਂ ਸਹੀ ਮਨਾਉਣ ਦੀ ਲੋੜ ਹੀ ਨਹੀਂ ਹੈ |

ਜੋ ਟਕਰਾਉਂਦੇ ਹਨ, ਉਹ ਦਿਵਾਰਾਂ ਹੀ ਹਨ, ਏਦਾਂ ਤੁਸੀਂ ਸਮਝ ਲਵੋ | ਫਿਰ ਦਰਵਾਜ਼ਾ ਕਿੱਥੇ ਹੈ, ਉਸਨੂੰ ਲੱਭੋ ਤਾਂ ਹਨੇਰੇ ਵਿੱਚ ਦਰਵਾਜ਼ਾ ਮਿਲ ਜਾਏਗਾ | ਏਦਾਂ ਹੱਥ ਨਾਲ ਟੋਲ਼ਦੇ-ਟੋਲ਼ਦੇ ਜਾਓ ਤਾਂ ਦਰਵਾਜ਼ਾ ਮਿਲਦਾ ਹੈ ਜਾਂ ਨਹੀਂ ਮਿਲਦਾ ? ਅਤੇ ਉੱਥੋਂ ਦੀ ਫਿਰ ਨਿਕਲ ਜਾਓ | ਟਕਰਾਉਣਾ ਨਹੀਂ | ਇਸ ਤਰ੍ਹਾਂ ਦਾ ਕਨੂੰਨ ਪਾਲਣਾ ਚਾਹੀਦਾ ਹੈ ਕਿ ਮੈਨੂੰ ਕਿਸੇ ਦੇ ਟਕਰਾਅ ਵਿੱਚ ਨਹੀਂ ਆਉਣਾ ਹੈ |

## ਏਦਾਂ ਜੀਵਨ ਜਿਊ

ਇਹ ਤਾਂ ਜੀਵਨ ਜਿਊਂਣਾ ਹੀ ਨਹੀਂ ਆਉਂਦਾ | ਵਿਆਹ ਕਰਨਾ ਵੀ ਨਹੀਂ ਆਊਂਦਾ ਸੀ | ਬਹੁਤ ਮੁਸ਼ਕਿਲ ਨਾਲ ਵਿਆਹ ਹੋਇਆ ! ਬਾਪ ਹੋਣਾ ਨਹੀਂ ਆਇਆ, ਅਤੇ ਐਵੇਂ ਹੀ ਬਾਪ ਬਣ ਗਿਆ | ਹੁਣ, ਬੱਚੇ ਖੁਸ਼ ਹੋ ਜਾਣ, ਇਹੋ ਜਿਹਾ ਜੀਵਨ ਜਿਊਂਣਾ ਚਾਹੀਦਾ ਹੈ | ਸਵੇਰੇ ਸਾਰਿਆਂ ਨੂੰ ਤੈਅ ਕਰਨਾ ਚਾਹੀਦਾ ਹੈ ਕਿ, 'ਬਈ, ਅੱਜ ਕਿਸੇ ਨਾਲ ਆਹਮਣੇ-ਸਾਹਮਣੇ ਟਕਰਾਅ ਨਾ ਹੋਵੇ, ਇੰਝ ਤੁਸੀਂ ਸੋਚ ਲਵੋ' ਜੇ ਟਕਰਾਅ ਨਾਲ ਫ਼ਾਇਦਾ ਹੁੰਦਾ ਹੋਵੇ, ਤਾਂ ਮੈਨੂੰ ਉਹ ਦਿਖਾਓ | ਕੀ ਫ਼ਾਇਦਾ ਹੁੰਦਾ ਹੈ ?

**ਪ੍ਰਸ਼ਨ ਕਰਤਾ :** ਦੁੱਖ ਹੁੰਦਾ ਹੈ |

**ਦਾਦਾ ਸ਼੍ਰੀ :** ਦੁੱਖ ਹੁੰਦਾ ਹੈ ਏਨਾ ਹੀ ਨਹੀਂ, ਇਸ ਟਕਰਾਅ ਨਾਲ ਹੁਣ ਤਾਂ ਦੁੱਖ ਹੋਇਆ ਹੀ, ਪਰ ਸਾਰਾ ਦਿਨ ਵਿਗੜ ਜਾਂਦਾ ਹੈ ਅਤੇ ਅਗਲੇ ਜਨਮ ਵਿੱਚ ਫਿਰ ਉੱਥੇ ਮਨੁੱਖਤਾ ਆਏਗੀ ?! ਗਊਆਂ-ਮੱਝਾਂ ਸਿੰਗ ਮਾਰਦੀਆਂ ਹਨ, ਜਾਂ ਮਨੁੱਖ ਮਾਰਦੇ ਹਨ ?

**ਪ੍ਰਸ਼ਨ ਕਰਤਾ :** ਮਨੁੱਖ ਜ਼ਿਆਦਾ ਮਾਰਦੇ ਹਨ |

**ਦਾਦਾ ਸ਼੍ਰੀ :** ਮਨੁੱਖ ਮਾਰੇ ਤਾਂ ਫਿਰ ਉਸਨੂੰ ਜਾਨਵਰ ਜੂਨੀਂ ਵਿੱਚ ਜਾਣਾ ਪਏਗਾ | ਅਰਥਾਤ ਉੱਥੇ ਦੋ ਦੇ ਬਦਲੇ ਚਾਰ ਪੈਰ ਅਤੇ ਉੱਤੋਂ ਦੀ ਪੂਛ ਮਿਲੇਗੀ ! ਉੱਥੇ ਕੀ ਐਸਾ-

ਵੈਸਾ ਹੈ | ਉੱਥੇ ਕੀ ਦੁੱਖ ਨਹੀਂ ਹੈ ? ਬਹੁਤ ਦੁੱਖ ਹੈ | ਥੋੜ੍ਹਾ ਸਮਝਣਾ ਪਏਗਾ | ਏਦਾਂ ਕਿਵੇਂ ਚਲੇਗਾ ?

## ਟਕਰਾਅ , ਉਹ ਅਗਿਆਨਤਾ ਹੀ ਹੈ ਸਾਡੀ

**ਪ੍ਰਸ਼ਨ ਕਰਤਾ :** ਜੀਵਨ ਵਿੱਚ ਸੁਭਾਅ ਨਹੀਂ ਮਿਲਦੇ, ਇਸ ਨਾਲ ਟਕਰਾਅ ਹੁੰਦਾ ਹੈ ਨਾ ?

**ਦਾਦਾ ਸ਼੍ਰੀ :** ਟਕਰਾਅ ਹੁੰਦਾ ਹੈ, ਉਸਦਾ ਨਾਂ ਸੰਸਾਰ ਹੈ !

**ਪ੍ਰਸ਼ਨ ਕਰਤਾ :** ਟਕਰਾਅ ਹੋਣ ਦਾ ਕਾਰਨ ਕੀ ਹੈ ?

**ਦਾਦਾ ਸ਼੍ਰੀ :** ਅਗਿਆਨਤਾ | ਜਦੋਂ ਤੱਕ ਕਿਸੇ ਦੇ ਵੀ ਨਾਲ ਮਤਭੇਦ ਹੁੰਦਾ ਹੈ, ਤਾਂ ਉਹ ਤੁਹਾਡੀ ਨਿਰਬਲਤਾ ਦੀ ਨਿਸ਼ਾਨੀ ਹੈ | ਲੋਕ ਗਲਤ ਨਹੀਂ ਹਨ, ਮਤਭੇਦ ਵਿੱਚ ਗਲਤੀ ਤੁਹਾਡੀ ਹੈ | ਲੋਕਾਂ ਦੀ ਗਲਤੀ ਹੁੰਦੀ ਹੀ ਨਹੀਂ ਹੈ | ਉਹ ਜਾਣ-ਬੁਝ ਕੇ ਵੀ ਕਰ ਰਿਹਾ ਹੋਵੇ, ਤਾਂ ਸਾਨੂੰ ਉੱਥੇ ਖ਼ਿਮਾ ਮੰਗ ਲੈਣੀ ਚਾਹੀਦੀ ਹੈ ਕਿ, "ਬਈ, ਇਹ ਮੇਰੀ ਸਮਝ ਵਿੱਚ ਨਹੀਂ ਆਉਂਦਾ ਹੈ |" ਬਾਕੀ, ਲੋਕ ਗਲਤੀ ਕਰਦੇ ਹੀ ਨਹੀਂ ਹਨ | ਲੋਕ ਮਤਭੇਦ ਹੋਣ ਦੇਣ, ਏਦਾਂ ਹੈ ਹੀ ਨਹੀਂ | ਜਿੱਥੇ ਟਕਰਾਅ ਹੋਇਆ, ਉੱਥੇ ਆਪਣੀ ਹੀ ਭੁੱਲ ਹੈ |

**ਪ੍ਰਸ਼ਨ ਕਰਤਾ :** ਖੰਭਾ ਵਿਚਕਾਰ ਹੋਵੇ ਅਤੇ ਟਕਰਾਅ ਟਾਲਣਾ ਹੋਵੇ, ਤਾਂ ਅਸੀਂ ਇੱਕ ਪਾਸੋਂ ਦੀ ਖਿਸਕ ਜਾਈਏ, ਪਰ ਖੰਭਾ ਆ ਕੇ ਸਾਡੇ ਉੱਤੇ ਡਿੱਗੇ, ਤਾਂ ਉੱਥੇ ਕੀ ਕਰੀਏ ?

**ਦਾਦਾ ਸ਼੍ਰੀ :** ਡਿੱਗੇ, ਤਾਂ ਖਿਸਕ ਜਾਣਾ |

**ਪ੍ਰਸ਼ਨ ਕਰਤਾ :** ਕਿੰਨਾ ਵੀ ਖਿਸਕ ਜਾਈਏ ਫਿਰ ਵੀ ਖੰਭਾ ਸਾਨੂੰ ਲੱਗੇ ਬਿਨਾਂ ਰਹਿੰਦਾ ਨਹੀਂ | ਉਦਾਹਰਨ ਦੇ ਤੌਰ ਤੇ, ਸਾਡੀ ਘਰਵਾਲੀ ਹੀ ਟਕਰਾਏ |

**ਦਾਦਾ ਸ਼੍ਰੀ :** ਟਕਰਾਏ, ਉਸ ਘੜੀ (ਸਮੇਂ) ਤੁਹਾਨੂੰ ਕੀ ਕਰਨਾ ਚਾਹੀਦਾ ਹੈ, ਇਹ ਲੱਭ ਲਵੋ |

**ਪ੍ਰਸ਼ਨ ਕਰਤਾ :** ਸਾਹਮਣੇ ਵਾਲਾ ਮਨੁੱਖ ਸਾਡਾ ਅਪਮਾਨ ਕਰੇ ਅਤੇ ਸਾਨੂੰ ਅਪਮਾਨ ਲੱਗੇ, ਉਸਦਾ ਕਾਰਨ ਸਾਡਾ ਹੰਕਾਰ ਹੈ ?

**ਦਾਦਾ ਸ਼੍ਰੀ :** ਅਸਲ ਵਿੱਚ ਤਾਂ, ਸਾਹਮਣੇ ਵਾਲਾ ਜੋ ਅਪਮਾਨ ਕਰਦਾ ਹੈ, ਉਹ ਸਾਡੇ ਹੰਕਾਰ ਨੂੰ ਪਿਘਲਾ ਦਿੰਦਾ ਹੈ ਅਤੇ ਉਹ ਵੀ 'ਡ੍ਰਾਮੈਟਿਕ' ਹੰਕਾਰ ਨੂੰ, ਜਿੰਨਾ ਇਕਸੈੱਸ ਹੰਕਾਰ ਹੋਵੇ, ਉਹ ਪਿਘਲਦਾ ਹੈ, ਉਸ ਵਿੱਚ ਸਾਡਾ ਕੀ ਵਿਗੜਨ ਵਾਲਾ ਹੈ ? ਇਹ ਕਰਮ ਛੁੱਟਣ ਨਹੀਂ ਦਿੰਦੇ | ਸਾਨੂੰ ਤਾਂ ਛੋਟਾ ਬੱਚਾ ਵੀ ਸਾਹਮਣੇ ਹੋਵੇ, ਤਾਂ ਵੀ ਕਹਿਣਾ ਚਾਹੀਦਾ ਹੈ ਕਿ, 'ਹੁਣ ਸਾਨੂੰ ਛਡਾ ਦਿਓ |'

## ਸਮਾ ਲਏਂ ਸਭ, ਸਮੁੰਦਰ ਦੇ ਸਮਾਨ ਢਿੱਡ (ਉਦਰ) ਵਿੱਚ

**ਪ੍ਰਸ਼ਨ ਕਰਤਾ :** ਦਾਦਾ, ਵਿਹਾਰ ਵਿੱਚ ਵਿਊ ਪੁਆਇੰਟ ਦੇ ਟਕਰਾਅ ਵਿੱਚ, ਵੱਡਾ ਛੋਟੇ ਦੀ ਗਲਤੀ ਕੱਢੇ, ਛੋਟਾ ਆਪਣੇ ਤੋਂ ਛੋਟੇ ਦੀ ਗਲਤੀ ਕੱਢੇ, ਏਦਾਂ ਕਿਉਂ ?

**ਦਾਦਾ ਸ਼੍ਰੀ :** ਉਹ ਤਾਂ ਏਦਾਂ ਹੈ ਕਿ ਵੱਡਾ ਛੋਟੇ ਨੂੰ ਖਾ ਜਾਂਦਾ ਹੈ, ਵੱਡਾ ਛੋਟੇ ਦੀ ਗਲਤੀ ਕੱਢਦਾ ਹੈ, ਉਸਦੇ ਬਦਲੇ ਤੁਸੀਂ ਕਹੋ ਕਿ ਮੇਰੀ ਹੀ ਭੁੱਲ ਹੈ | ਭੁੱਲ ਨੂੰ ਸਵੀਕਾਰ ਕਰ ਲਓ, ਤਦ ਉਸਦਾ ਹੱਲ ਨਿਕਲਦਾ ਹੈ | 'ਅਸੀਂ' ਕੀ ਕਰਦੇ ਹਾਂ ਕਿ ਦੂਜਾ ਜੇ ਸਹਿਣ ਨਾ ਕਰ ਸਕੇ ਤਾਂ 'ਅਸੀਂ' ਆਪਣੇ ਉੱਪਰ ਹੀ ਲੈ ਲੈਂਦੇ ਹਨ, ਦੂਜਿਆਂ ਦੀ ਗਲਤੀ ਨਹੀਂ ਕੱਢਦੇ | ਦੂਜਿਆਂ ਨੂੰ ਕੀ ਦੋਸ਼ ਦੇਈਏ ? ਆਪਣੇ ਕੋਲ ਸਮੁੰਦਰ ਜਿਹਾ ਢਿੱਡ ਹੈ ! ਦੇਖੋ ਨਾ, ਬੰਬਈ ਦੇ ਸਾਰੇ ਗਟਰਾਂ ਦਾ ਪਾਣੀ ਸਾਗਰ ਖ਼ੁਦ ਦੇ ਵਿੱਚ ਸਮਾ ਲੈਂਦਾ ਹੈ ਨਾ ? ਓਦਾਂ ਹੀ ਤੁਸੀਂ ਵੀ ਪੀ ਲਵੋ | ਇਸ ਨਾਲ ਕੀ ਹੋਏਗਾ ਕਿ, ਇਹਨਾਂ ਬੱਚਿਆਂ ਉੱਤੇ ਅਤੇ ਹੋਰ ਸਾਰੇ ਲੋਕਾਂ ਉੱਤੇ ਪ੍ਰਭਾਵ ਪਏਗਾ | ਉਹ ਵੀ ਸਿੱਖਣਗੇ | ਬੱਚੇ ਵੀ ਸਮਝ ਜਾਂਦੇ ਹਨ ਕਿ ਇਹਨਾਂ ਦਾ ਢਿੱਡ ਸਮੁੰਦਰ ਵਰਗਾ ਹੈ ! ਜਿੰਨਾ ਆਏ, ਓਨਾ ਜਮ੍ਹਾਂ ਕਰ ਲਵੋ | ਵਿਹਾਰ ਵਿੱਚ ਇਹੋ ਜਿਹਾ ਨਿਯਮ ਹੈ ਕਿ ਅਪਮਾਨ ਕਰਨ ਵਾਲਾ ਆਪਣੀ ਸ਼ਕਤੀ ਸਾਨੂੰ ਦੇ ਕੇ ਜਾਂਦਾ ਹੈ | ਇਸ ਲਈ ਅਪਮਾਨ ਲੈ ਲਵੋ, ਹੱਸਦੇ ਹੱਸਦੇ !

## 'ਨਿਆਂ-ਸਰੂਪ', ਉੱਥੇ ਹਿਸਾਬ ਖ਼ੁਦ ਦਾ

**ਪ੍ਰਸ਼ਨ ਕਰਤਾ :** ਟਕਰਾਅ ਟਾਲਣ ਦੀ, 'ਸਮਭਾਵ ਨਾਲ ਨਿਕਾਲ (ਸਮਾਧਾਨ)' ਕਰਨ ਦੀ ਆਪਣੀ ਆਦਤ ਹੋਵੇ, ਫਿਰ ਵੀ ਸਾਹਮਣੇ ਵਾਲਾ ਮਨੁੱਖ ਸਾਨੂੰ ਪ੍ਰੇਸ਼ਾਨ ਕਰੇ,

ਅਪਮਾਨ ਕਰੇ, ਤਦ ਅਸੀਂ ਕੀ ਕਰੀਏ ?

**ਦਾਦਾ ਸ਼੍ਰੀ :** ਕੁਝ ਨਹੀਂ | ਉਹ ਤੁਹਾਡਾ ਹਿਸਾਬ ਹੈ | ਇਸ ਲਈ ਉਸਦਾ 'ਸਮਭਾਵ ਨਾਲ ਨਿਕਾਲ' ਕਰਨਾ ਹੈ, ਤੁਹਾਨੂੰ ਏਦਾਂ ਤੈਅ ਕਰਨਾ ਚਾਹੀਦਾ ਹੈ | ਤੁਸੀਂ ਆਪਣੇ ਨਿਸ਼ਚੇ ਵਿੱਚ ਹੀ ਰਹਿਣਾ ਅਤੇ ਤੁਸੀਂ ਆਪਣੇ ਆਪ ਪਜ਼ਲ ਸੌਲਵ ਕਰਦੇ ਰਹਿਣਾ !

**ਪ੍ਰਸ਼ਨ ਕਰਤਾ :** ਇਹ ਟਕਰਾਅ ਹੁੰਦਾ ਹੈ, ਉਹ 'ਵਿਵਸਥਿਤ' ਦੇ ਅਧਾਰ ਉੱਤੇ ਹੀ ਹੁੰਦਾ ਹੈ ਨਾ ?

**ਦਾਦਾ ਸ਼੍ਰੀ :** ਹਾਂ, ਇਹ ਟਕਰਾਅ ਹੁੰਦਾ ਹੈ, ਉਹ 'ਵਿਵਸਥਿਤ' (ਸਾਇੰਟੀਫਿਕ ਸਰਕਮਸਟੈਨਸ਼ੀਅਲ ਐਵੀਡੈਂਸ) ਦੇ ਅਧਾਰ ਉੱਤੇ ਹੈ, ਪਰ ਏਦਾਂ ਕਦੋਂ ਕਹਿ ਸਕਦੇ ਹਾਂ ? ਟਕਰਾਅ ਹੋ ਜਾਣ ਦੇ ਬਾਅਦ | 'ਸਾਨੂੰ ਟਕਰਾਅ ਨਹੀਂ ਕਰਨਾ ਹੈ' ਇਹੋ ਜਿਹਾ ਤੁਹਾਡਾ ਨਿਸ਼ਚਾ ਹੋਣਾ ਚਾਹੀਦਾ ਹੈ | ਸਾਹਮਣੇ ਖੰਭਾ ਦਿਖੇ, ਤਦ ਤੁਸੀਂ ਸਮਝ ਲਵੋ ਕਿ ਖੰਭਾ ਹੈ, ਘੁੰਮ ਕੇ ਜਾਣਾ ਪਏਗਾ, ਟਕਰਾਉਣਾ ਤਾਂ ਹੈ ਹੀ ਨਹੀਂ | ਪਰ ਫਿਰ ਵੀ ਜੇ ਟਕਰਾਅ ਹੋ ਜਾਏ, ਤਦ ਤੁਸੀਂ ਕਹਿਣਾ ਕਿ 'ਵਿਵਸਥਿਤ' ਹੈ | ਪਹਿਲਾਂ ਤੋਂ ਹੀ 'ਵਿਵਸਥਿਤ' ਹੈ, ਏਦਾਂ ਮੰਨ ਕੇ ਚੱਲੋ, ਤਦ ਤਾਂ 'ਵਿਵਸਥਿਤ' ਦਾ ਦੁਰ ਉਪਯੋਗ ਹੋਇਆ ਕਹਾਏਗਾ |

## ਘਰਸ਼ਣ (ਘਸਰ) ਨਾਲ ਵਿਨਾਸ਼, ਸ਼ਕਤੀਆਂ ਦਾ

ਸਾਰੀ ਆਤਮ ਸ਼ਕਤੀ ਜੇ ਖਤਮ ਹੁੰਦੀ ਹੋਵੇ, ਤਾਂ ਉਹ ਘਰਸ਼ਣ (ਘਸਰ) ਨਾਲ |

ਜ਼ਰਾ ਵੀ ਟਕਰਾਏ ਤਾਂ ਖਤਮ | ਸਾਹਮਣੇ ਵਾਲਾ ਟਕਰਾਏ, ਤਦ ਸਾਨੂੰ ਸੰਜਮ ਵਿੱਚ ਰਹਿਣਾ ਚਾਹੀਦਾ ਹੈ | ਟਕਰਾਅ ਤਾਂ ਹੋਣਾ ਹੀ ਨਹੀਂ ਚਾਹੀਦਾ | ਫਿਰ ਚਾਹੇ ਇਹ ਦੇਹ ਵੀ ਜਾਣਾ ਹੋਵੇ ਤਾਂ ਜਾਏ, ਪਰ ਟਕਰਾਅ ਵਿੱਚ ਨਹੀਂ ਆਉਣਾ ਚਾਹੀਦਾ | ਜੇ ਕੇਵਲ ਘਰਸ਼ਣ ਨਾ ਹੋਵੇ, ਤਾਂ ਮਨੁੱਖ ਮੋਕਸ਼ ਵਿੱਚ ਚਲਾ ਜਾਏ | ਕਿਸੇ ਨੇ ਏਨਾ ਹੀ ਸਿੱਖ ਲਿਆ ਕਿ 'ਮੈਨੂੰ ਘਰਸ਼ਣ ਵਿੱਚ ਨਹੀਂ ਆਉਣਾ ਹੈ', ਤਾਂ ਫਿਰ ਉਸਨੂੰ ਗੁਰੂ ਦੀ ਜਾਂ ਕਿਸੇ ਦੀ ਵੀ ਜ਼ਰੂਰਤ ਨਹੀਂ ਹੈ | ਇੱਕ ਜਾਂ ਦੋ ਜਨਮਾਂ ਵਿੱਚ ਸਿੱਧੇ ਮੋਕਸ਼ ਵਿੱਚ ਜਾਏਗਾ | 'ਘਰਸ਼ਣ ਵਿੱਚ ਆਉਣਾ ਹੀ ਨਹੀਂ ਹੈ' ਏਦਾਂ ਜੇ ਉਸਦੀ ਸ਼ਰਧਾ ਵਿੱਚ ਬੈਠ ਗਿਆ ਅਤੇ ਅਤੇ ਨਿਸ਼ਚਾ ਹੀ ਕਰ ਲਿਆ, ਤਦ ਤੋਂ ਹੀ ਉਹ ਸਮਕਿਤ ਹੋ ਗਿਆ ! ਅਰਥਾਤ ਜੇ ਕਿਸੇ ਨੂੰ ਸਮਕਿਤ

ਕਰਨਾ ਹੋਵੇ ਤਾਂ ਅਸੀਂ ਗਾਰੰਟੀ ਦਿੰਦੇ ਹਾਂ ਜਾਓ, ਘਰਸ਼ਣ ਨਹੀਂ ਕਰਨ ਦਾ ਨਿਸ਼ਚੈ ਕਰ ਲਵੋ, ਤਦ ਤੋਂ ਸਮਕਿਤ ਹੋ ਜਾਏਗਾ | ਦੇਹ ਦਾ ਟਕਰਾਅ ਹੋਇਆ ਹੋਵੇ ਅਤੇ ਸੱਟ ਲੱਗੀ ਹੋਵੇ ਤਾਂ ਇਲਾਜ਼ ਕਰਨ ਨਾਲ ਠੀਕ ਹੋ ਜਾਏਗਾ | ਪਰ ਘਰਸ਼ਣ ਅਤੇ ਸੰਘਰਸ਼ਣ ਨਾਲ ਮਨ ਉੱਤੇ ਜੋ ਦਾਗ ਪੈ ਗਏ ਹੋਣ, ਬੁੱਧੀ ਉੱਤੇ ਦਾਗ ਪਏ ਹੋਣ, ਉਹਨਾਂ ਨੂੰ ਕੌਣ ਕੱਢੇਗਾ ? ਹਜ਼ਾਰਾਂ ਜਨਮਾਂ ਤੱਕ ਵੀ ਨਹੀਂ ਜਾਣਗੇ |

**ਪ੍ਰਸ਼ਨ ਕਰਤਾ :** ਘਰਸ਼ਣ ਅਤੇ ਸੰਘਰਸ਼ਣ ਨਾਲ ਮਨ ਅਤੇ ਬੁੱਧੀ ਉੱਤੇ ਜ਼ਖਮ ਹੋ ਜਾਂਦੇ ਹਨ ?

**ਦਾਦਾ ਸ਼੍ਰੀ :** ਓਏ ! ਮਨ-ਬੁੱਧੀ ਉੱਤੇ ਹੀ ਕੀ, ਪੂਰੇ ਅੰਤ: ਕਰਣ ਉੱਤੇ ਜ਼ਖਮ ਹੋ ਜਾਂਦੇ ਹਨ ਅਤੇ ਉਸਦਾ ਅਸਰ ਸਰੀਰ ਉੱਤੇ ਵੀ ਹੁੰਦਾ ਹੈ | ਘਰਸ਼ਣ ਨਾਲ ਤਾਂ ਕਿੰਨੀਆਂ ਸਾਰਿਆਂ ਮੁਸ਼ਕਲਾਂ ਹਨ |

**ਪ੍ਰਸ਼ਨ ਕਰਤਾ :** ਤੁਸੀਂ ਕਹਿੰਦੇ ਹੋ ਕਿ ਘਰਸ਼ਣ ਨਾਲ ਸਾਰੀਆਂ ਸ਼ਕਤੀਆਂ ਖਤਮ ਹੋ ਜਾਂਦੀਆਂ ਹਨ, ਤਾਂ ਕੀ ਜਾਗ੍ਰਿਤੀ (ਸਚੇਤ) ਨਾਲ ਸ਼ਕਤੀਆਂ ਵਾਪਸ ਖਿੱਚੀਆਂ ਜਾਣਗੀਆਂ?

**ਦਾਦਾ ਸ਼੍ਰੀ :** ਸ਼ਕਤੀਆਂ ਖਿੱਚਣ ਦੀ ਜ਼ਰੂਰਤ ਨਹੀਂ ਹੈ | ਸ਼ਕਤੀਆਂ ਤਾਂ ਹਨ ਹੀ | ਸ਼ਕਤੀਆਂ ਹੁਣ ਉਤਪੰਨ ਹੋ ਰਹੀਆਂ ਹਨ | ਪਹਿਲਾਂ ਜਿਹੜੇ ਘਰਸ਼ਣ ਹੋ ਚੁੱਕੇ ਹਨ ਅਤੇ ਉਸ ਕਰਕੇ ਜਿਹੜਾ ਨੁਕਸਾਨ ਹੋਇਆ ਸੀ, ਉਹੀ ਵਾਪਸ ਆਉਂਦਾ ਹੈ | ਪਰ ਹੁਣ ਜੇ ਨਵਾਂ ਘਰਸ਼ਣ ਪੈਦਾ ਕਰਾਂਗੇ, ਤਾਂ ਫਿਰ ਸ਼ਕਤੀਆਂ ਚਲੀਆਂ ਜਾਣਗੀਆਂ | ਆਈ ਹੋਈ ਸ਼ਕਤੀ ਵੀ ਚਲੀ ਜਾਏਗੀ ਅਤੇ ਜੇ ਖੁਦ ਘਰਸ਼ਣ ਹੋਣ ਹੀ ਨਾ ਦੇਈਏ, ਤਾਂ ਸ਼ਕਤੀ ਉਤਪੰਨ ਹੁੰਦੀ ਰਹੇਗੀ !

ਇਸ ਦੁਨੀਆਂ ਵਿੱਚ ਵੈਰ ਨਾਲ ਘਰਸ਼ਣ ਹੁੰਦਾ ਹੈ | ਸੰਸਾਰ ਦਾ ਮੂਲ ਬੀਜ ਵੈਰ ਹੈ | ਜਿਸਦੇ ਵੈਰ ਅਤੇ ਘਰਸ਼ਣ - ਇਹ ਦੋਨੋਂ ਬੰਦ ਹੋ ਗਏ, ਉਸਦਾ ਮੋਕਸ਼ ਹੋ ਗਿਆ | ਪ੍ਰੇਮ ਰੌੜਾ (ਬੰਧਨ ਵਾਲਾ) ਨਹੀਂ ਹੈ, ਵੈਰ ਜਾਏ ਤਾਂ ਪ੍ਰੇਮ ਪੈਦਾ ਹੋ ਜਾਏ |

## ਕੌਮਨਸੈਂਸ, ਐਵੱਰੀਵੇਅਰ ਐਪਲੀਕੇਬਲ

ਵਿਹਾਰ ਸ਼ੁੱਧ ਹੋਵੇ, ਉਸ ਦੇ ਲਈ ਕੀ ਚਾਹੀਦਾ ਹੈ ? 'ਕੌਮਨਸੈਂਸ' ਕੰਪਲੀਟ

(ਪੂਰੇ ਵਿਹਾਰ ਦੀ ਸਮਝ) ਚਾਹੀਦੀ ਹੈ | ਸਿਥਰਤਾ-ਗੰਭੀਰਤਾ ਚਾਹੀਦੀ ਹੈ | ਵਿਹਾਰ ਵਿੱਚ 'ਕੌਮਨਸੈਂਸ' ਦੀ ਜ਼ਰੂਰਤ ਹੈ | 'ਕੌਮਨਸੈਂਸ' ਅਰਥਾਤ ਐਵੱਰੀਵੇਅਰ ਐਪਲੀਕੇਬਲ' (ਹਰ ਜਗ੍ਹਾ ਕੰਮ ਆਏ) | ਸਰੂਪਗਿਆਨ ਦੇ ਨਾਲ 'ਕੌਮਨਸੈਂਸ' ਹੋਵੇ ਤਾਂ ਬਹੁਤ ਪ੍ਰਕਾਸ਼ਮਾਨ ਹੁੰਦਾ ਹੈ (ਨਿਖਾਰ ਆਉਂਦਾ ਹੈ) |

**ਪ੍ਰਸ਼ਨ ਕਰਤਾ :** 'ਕੌਮਨਸੈਂਸ' ਕਿਵੇਂ ਪ੍ਰਗਟ ਹੁੰਦਾ ਹੈ ?

**ਦਾਦਾ ਸ਼੍ਰੀ :** ਭਾਵੇਂ ਹੀ ਕੋਈ ਸਾਡੇ ਨਾਲ ਟਕਰਾਏ ਪਰ ਅਸੀਂ ਕਿਸੇ ਦੇ ਨਾਲ ਨਾ ਟਕਰਾਈਏ, ਇਸ ਤਰ੍ਹਾਂ ਰਹੀਏ ਤਾਂ 'ਕੌਮਨਸੈਂਸ' ਪੈਦਾ ਹੋਏਗਾ | ਪਰ ਸਾਨੂੰ ਕਿਸੇ ਨਾਲ ਟਕਰਾਉਣਾ ਨਹੀਂ ਚਾਹੀਦਾ, ਨਹੀਂ ਤਾਂ 'ਕੌਮਨਸੈਂਸ' ਚਲਿਆ ਜਾਏਗਾ ! ਸਾਡੇ ਵਲੋਂ ਘਰਸ਼ਣ ਨਹੀ ਹੋਣਾ ਚਾਹੀਦਾ ਹੈ |

ਸਾਹਮਣੇ ਵਾਲੇ ਦੇ ਘਰਸ਼ਣ ਦੇ ਨਾਲ ਸਾਡੇ ਵਿੱਚ ਕੌਮਨਸੈਂਸ' ਪੈਦਾ ਹੁੰਦਾ ਹੈ | ਆਤਮਾ ਦੀ ਇਹ ਸ਼ਕਤੀ ਇਹੋ ਜਿਹੀ ਹੈ ਕਿ ਘਰਸ਼ਣ ਦੇ ਸਮੇਂ ਕਿਹੋ ਜਿਹਾ ਵਰਤਾਓ ਕਰਨਾ, ਉਸਦੇ ਸਾਰੇ ਉਪਾਅ ਦੱਸ ਦਿੰਦੀ ਹੈ ਅਤੇ ਇੱਕ ਵਾਰ ਵਿਖਾਉਣ ਦੇ ਬਾਅਦ, ਤਾਂ ਫਿਰ ਉਹ ਗਿਆਨ ਜਾਏਗਾ ਨਹੀਂ | ਏਦਾਂ ਕਰਦੇ-ਕਰਦੇ 'ਕੌਮਨਸੈਂਸ' ਵੱਧਦਾ ਜਾਂਦਾ ਹੈ | ਮੇਰਾ ਕਿਸੇ ਨਾਲ ਘਰਸ਼ਣ ਨਹੀਂ ਹੋਏਗਾ, ਕਿਉਂਕਿ ਮੇਰਾ 'ਕੌਮਨਸੈਂਸ' ਜ਼ਬਰਦਸਤ ਹੈ | ਇਸ ਲਈ ਤੁਸੀਂ ਕੀ ਕਹਿਣਾ ਚਾਹੁੰਦੇ ਹੋ, ਉਹ ਤੁਰੰਤ ਹੀ ਮੇਰੀ ਸਮਝ ਵਿੱਚ ਆ ਜਾਂਦਾ ਹੈ | ਲੋਕਾਂ ਨੂੰ ਇੰਝ ਲੱਗੇ ਕਿ ਇਹ ਦਾਦਾ ਦਾ ਅਹਿੱਤ (ਬੁਰਾ) ਕਰ ਰਿਹਾ ਹੈ, ਪਰ ਮੇਰੀ ਤੁਰੰਤ ਸਮਝ ਵਿੱਚ ਆ ਜਾਂਦਾ ਹੈ ਕਿ ਇਹ ਅਹਿੱਤ, ਅਹਿੱਤ ਨਹੀਂ ਹੈ | ਸੰਸਾਰਿਕ ਅਹਿੱਤ ਨਹੀਂ ਹੈ ਅਤੇ ਧਾਰਮਿਕ ਅਹਿੱਤ ਵੀ ਨਹੀਂ ਹੈ ਅਤੇ ਆਤਮਾ ਦੇ ਸੰਬੰਧ ਵਿੱਚ ਤਾਂ ਅਹਿੱਤ ਹੈ ਹੀ ਨਹੀਂ | ਲੋਕਾਂ ਨੂੰ ਏਦਾਂ ਲੱਗਦਾ ਹੈ ਕਿ ਆਤਮਾ ਦਾ ਅਹਿੱਤ ਕਰ ਰਹੇ ਹਨ, ਪਰ ਸਾਨੂੰ ਉਸ ਵਿੱਚ ਹਿੱਤ ਸਮਝ ਵਿੱਚ ਆਉਂਦਾ ਹੈ |ਯਾਨੀ ਇਹ ਹੈ 'ਕੌਮਨਸੈਂਸ' ਦਾ ਪ੍ਰਭਾਵ | ਇਸ ਲਈ ਅਸੀਂ 'ਕੌਮਨਸੈਂਸ' ਦਾ ਅਰਥ ਲਿਖਿਆ ਹੈ ਕਿ 'ਐਵਰੀਵੇਅਰ ਐਪਲੀਕੇਬਲ' | ਅੱਜ ਦੀ ਜਨਰੇਸ਼ਨ ਵਿੱਚ 'ਕੌਮਨਸੈਂਸ' ਵਰਗੀ ਚੀਜ਼ ਹੀ ਨਹੀਂ ਹੈ | ਜੈਨਰੇਸ਼ਨ ਟੂ ਜੈਨਰੇਸ਼ਨ 'ਕੌਮਨਸੈਂਸ' ਘੱਟ ਹੁੰਦਾ ਗਿਆ ਹੈ |

ਆਪਣਾ (ਆਤਮਾ) ਵਿਗਿਆਨ ਪ੍ਰਾਪਤ ਹੋਣ ਦੇ ਬਾਅਦ ਮਨੁੱਖ ਇਸ ਤਰ੍ਹਾਂ ਰਹਿ ਸਕਦਾ ਹੈ | ਜਾਂ ਫਿਰ ਆਮ ਜਨਤਾ ਵਿੱਚ ਕੋਈ ਇੱਕ-ਅੱਧਾ ਮਨੁੱਖ ਇਸ ਤਰ੍ਹਾਂ ਰਹਿ ਸਕਦਾ ਹੈ, ਇਹੋ ਜਿਹੇ ਪੁੰਨਵਾਲੇ ਲੋਕ ਵੀ ਹੁੰਦੇ ਹਨ ! ਪਰ ਉਹ ਤਾਂ ਕੁਝ ਥਾਵਾਂ ਤੇ ਹੀ ਰਹਿ ਸਕਦੇ ਹਨ, ਹਰ ਜਗ੍ਹਾ ਨਹੀਂ ਰਹਿ ਸਕਦੇ |

**ਪ੍ਰਸ਼ਨ ਕਰਤਾ :** ਸਾਰੇ ਘਰਸ਼ਣਾਂ (ਘਸਰਾਂ) ਦਾ ਕਾਰਨ ਇਹੀ ਹੈ ਨਾ ਕਿ ਇੱਕ ਲੇਅਰ ਤੋਂ ਦੂਜੀ ਲੇਅਰ ਦਾ ਅੰਤਰ ਬਹੁਤ ਜ਼ਿਆਦਾ ਹੈ ?

**ਦਾਦਾ ਸ਼੍ਰੀ :** ਘਰਸ਼ਣ ਤਾਂ ਤਰੱਕੀ ਹੈ ! ਜਿੰਨਾ ਝੰਜਟ ਹੋਏਗਾ, ਘਰਸ਼ਣ ਹੋਏਗਾ, ਓਨਾ ਉੱਪਰ ਉੱਠਣ ਦਾ ਰਾਹ ਮਿਲੇਗਾ | ਘਰਸ਼ਣ ਨਹੀਂ ਹੋਏਗਾ ਤਾਂ ਉੱਥੇ ਦੇ ਉੱਥੇ ਰਹੋਗੇ | ਇਸ ਲਈ ਲੋਕ ਘਰਸ਼ਣ ਲੱਭਦੇ ਹਨ |

## ਘਰਸ਼ਣ (ਘਸਰ) ਨਾਲ ਤਰੱਕੀ ਦੇ ਰਾਹ ਤੇ

**ਪ੍ਰਸ਼ਨ ਕਰਤਾ :** ਘਰਸ਼ਣ ਤਰੱਕੀ (ਪ੍ਰਗਤੀ) ਦੇ ਲਈ ਹੈ, ਇੰਝ ਸਮਝ ਕੇ ਲੱਭੀਏ ਤਾਂ ਤਰੱਕੀ ਹੁੰਦੀ ਹੈ ?

**ਦਾਦਾ ਸ਼੍ਰੀ :** ਪਰ ਉਹ ਏਦਾਂ ਸਮਝ ਕੇ ਨਹੀਂ ਲੱਭਦੇ | ਭਗਵਾਨ ਉੱਪਰ ਨਹੀਂ ਉਠਾ ਰਹੇ ਹਨ, ਘਰਸ਼ਣ ਉੱਪਰ ਉਠਾਉਂਦਾ ਹੈ | ਘਰਸ਼ਣ ਕੁਝ ਹੱਦ ਤਕ ਉੱਪਰ ਉਠਾ ਸਕਦਾ ਹੈ, ਬਾਅਦ ਵਿੱਚ ਗਿਆਨੀ ਮਿਲਣ ਤਾਂ ਹੀ ਕੰਮ ਹੋਵੇਗਾ | ਘਰਸ਼ਣ ਤਾਂ ਕੁਦਰਤੀ ਤਰੀਕੇ ਨਾਲ ਹੁੰਦਾ ਹੈ, ਜਿਵੇਂ ਨਦੀ ਵਿੱਚ ਪੱਥਰ ਆਪਸ ਵਿੱਚ ਟਕਰਾ ਕੇ ਗੋਲ ਹੁੰਦੇ ਹਨ |

**ਪ੍ਰਸ਼ਨ ਕਰਤਾ :** ਘਰਸ਼ਣ ਅਤੇ ਸੰਘਰਸ਼ਣ ਵਿੱਚ ਕੀ ਫ਼ਰਕ ਹੈ ?

**ਦਾਦਾ ਸ਼੍ਰੀ :** ਜਿਹਨਾਂ ਵਿੱਚ ਜੀਵ ਨਹੀਂ ਹੁੰਦਾ ਜਦੋਂ ਉਹ ਟਕਰਾਉਣ, ਤਦ ਉਹ ਘਰਸ਼ਣ ਕਿਹਾ ਜਾਂਦਾ ਹੈ ਅਤੇ ਜੀਵ ਵਾਲੇ ਟਕਰਾਉਣ, ਤਦ ਸੰਘਰਸ਼ਣ ਹੁੰਦਾ ਹੈ |

**ਪ੍ਰਸ਼ਨ ਕਰਤਾ :** ਸੰਘਰਸ਼ ਨਾਲ ਆਤਮ ਸ਼ਕਤੀ ਰੁੱਕ ਜਾਂਦੀ ਹੈ ਨਾ ?

**ਦਾਦਾ ਸ਼੍ਰੀ :** ਹਾਂ, ਸਹੀ ਗੱਲ ਹੈ | ਸੰਘਰਸ਼ ਹੋਵੇ, ਉਸ ਵਿੱਚ ਹਰਜ਼ ਨਹੀਂ ਹੈ, 'ਸਾਨੂੰ ਸੰਘਰਸ਼ ਕਰਨਾ ਹੈ' ਇਹੋ ਜਿਹਾ ਭਾਵ ਕੱਢ ਦੇਣ ਨੂੰ ਮੈਂ ਕਹਿੰਦਾ ਹਾਂ | 'ਤੁਹਾਨੂੰ' ਸੰਘਰਸ਼

ਕਰਨ ਦਾ ਭਾਵ ਨਹੀਂ ਹੋਣਾ ਚਾਹੀਦਾ, ਫਿਰ ਚੰਦੂ ਲਾਲ (ਇੱਥੇ ਖੁਦ ਦਾ ਨਾਮ ਸਮਝੋ) ਭਲੇ ਹੀ ਸੰਘਰਸ਼ ਕਰੇ | ਆਪਣਾ ਭਾਵ ਰੁਕੇ, ਏਦਾਂ ਨਹੀਂ ਹੋਣਾ ਚਾਹੀਦਾ |

## ਘਰਸ਼ਣ ਕਰਾਏ, ਪ੍ਰਕ੍ਰਿਤੀ

**ਪ੍ਰਸ਼ਨ ਕਰਤਾ :** ਘਰਸ਼ਣ ਕੌਣ ਕਰਦਾ ਹੈ ? ਜੜ੍ਹ ਜਾਂ ਚੇਤਨ ?

**ਦਾਦਾ ਸ਼੍ਰੀ :** ਪਿਛਲੇ ਘਰਸ਼ਣ ਹੀ ਫਿਰ ਤੋਂ ਘਰਸ਼ਣ ਕਰਾਉਂਦੇ ਹਨ | ਜੜ੍ਹ ਜਾਂ ਚੇਤਨ ਦਾ ਇਸ ਵਿੱਚ ਸਵਾਲ ਹੀ ਨਹੀਂ ਹੈ | ਆਤਮਾ ਇਸ ਵਿੱਚ ਦਖ਼ਲ ਕਰਦਾ ਹੀ ਨਹੀਂ | ਇਹ ਸਾਰਾ ਘਰਸ਼ਣ ਪੁਦਗਲ ਹੀ ਕਰਾਉਂਦਾ ਹੈ | ਪਰ ਜਿਹੜੇ ਪਿਛਲੇ ਘਰਸ਼ਣ ਹਨ, ਉਹ ਫਿਰ ਤੋਂ ਘਰਸ਼ਣ ਕਰਵਾਉਂਦੇ ਹਨ | ਜਿਹਨਾਂ ਦੇ ਪਿਛਲੇ ਘਰਸ਼ਣ ਪੂਰੇ ਹੋ ਚੁੱਕੇ ਹਨ, ਉਸਨੂੰ ਫਿਰ ਘਰਸ਼ਣ ਨਹੀਂ ਹੁੰਦੇ | ਨਹੀਂ ਤਾਂ ਘਰਸ਼ਣ ਤੇ ਘਰਸ਼ਣ ਅਤੇ ਉਸ ਉੱਤੇ ਘਰਸ਼ਣ, ਏਦਾਂ ਵੱਧਦਾ ਹੀ ਰਹਿੰਦਾ ਹੈ |

ਪੁਦਗਲ ਯਾਅਨੀ ਕੀ, ਕਿ ਪੂਰੀ ਤਰ੍ਹਾਂ ਨਾਲ ਜੜ੍ਹ ਨਹੀਂ ਹੈ, ਉਹ ਮਿਸ਼੍ਰਚੇਤਨ ਹੈ | ਇਹ ਵਿਭਾਵਿਕ ਪੁਦਗਲ ਕਿਹਾ ਜਾਂਦਾ ਹੈ, ਵਿਭਾਵਿਕ ਯਾਅਨੀ ਵਿਸ਼ੇਸ਼ ਭਾਵ ਸਹਿਤ ਪਰਿਣਾਮ ਪ੍ਰਾਪਤ ਪੁਦਗਲ, ਉਹੀ ਸਭ ਕਰਵਾਉਂਦਾ ਹੈ | ਜਿਹੜਾ ਸ਼ੁੱਧ ਪੁਦਗਲ ਹੈ, ਉਹ ਪੁਦਗਲ ਏਦਾਂ ਨਹੀਂ ਕਰਵਾਉਂਦਾ | ਇਹ ਪੁਦਗਲ ਤਾਂ ਮਿਸ਼੍ਰਚੇਤਨ ਹੋਇਆ ਹੈ | ਆਤਮਾ ਦਾ ਵਿਸ਼ੇਸ਼ ਭਾਵ ਅਤੇ ਜੜ੍ਹ ਦਾ ਵਿਸ਼ੇਸ਼ ਭਾਵ, ਦੋਨੋਂ ਮਿਲ ਕੇ ਤੀਸਰਾ ਰੂਪ ਬਣਿਆ, ਪ੍ਰਕ੍ਰਿਤੀ ਸਰੂਪ ਬਣਿਆ | ਉਹੀ ਸਾਰਾ ਘਰਸ਼ਣ ਕਰਵਾਉਂਦਾ ਹੈ |

**ਪ੍ਰਸ਼ਨ ਕਰਤਾ :** ਘਰਸ਼ਣ ਨਾ ਹੋਵੇ, ਓਹੀ ਸੱਚਾ ਅਹਿੰਸਕ ਭਾਵ ਪੈਦਾ ਹੋਇਆ ਕਹਾਉਂਦਾ ਹੈ ?

**ਦਾਦਾ ਸ਼੍ਰੀ :** ਨਹੀਂ, ਏਦਾਂ ਕੁਝ ਨਹੀਂ ! ਪਰ ਇਹ ਦਾਦਾਜੀ ਤੋਂ ਜਾਣਿਆ ਕਿ ਇਸ ਕੰਧ ਨਾਲ ਘਰਸ਼ਣ ਕਰਨ ਨਾਲ ਏਨਾ ਫਾਇਦਾ (!), ਤਾਂ ਭਗਵਾਨ ਨਾਲ ਘਰਸ਼ਣ ਕਰਨ ਨਾਲ ਕਿੰਨਾ ਫਾਇਦਾ ?! ਏਨਾ ਜੋਖਿਮ ਸਮਝਣ ਨਾਲ ਹੀ ਸਾਡਾ ਬਦਲਾਅ ਹੁੰਦਾ ਰਹੇਗਾ |

ਅਹਿੰਸਾ ਤਾਂ ਪੂਰੀ ਤਰ੍ਹਾਂ ਨਾਲ ਸਮਝੀ ਜਾ ਸਕੇ, ਇੰਝ ਨਹੀਂ ਹੈ ਅਤੇ ਪੂਰੀ ਤਰ੍ਹਾਂ ਨਾਲ ਸਮਝਣਾ ਬਹੁਤ ਔਖਾ (ਕਠਨ) ਹੈ | ਇਸਦੇ ਬਜਾਏ ਏਦਾਂ ਫੜ (ਸਮਝ) ਲਿਆ

ਹੋਵੇ ਕਿ 'ਘਰਸ਼ਣ ਵਿੱਚ ਕਦੇ ਵੀ ਨਹੀਂ ਆਉਣਾ ਹੈ |' ਤਾਂ ਫਿਰ ਕੀ ਹੋਏਗਾ ਕਿ ਸ਼ਕਤੀਆਂ ਸੁਰੱਖਿਅਤ ਰਹਿਣਗੀਆਂ ਅਤੇ ਦਿਨ-ਬਦਿਨ ਵੱਧਦੀਆਂ ਹੀ ਰਹਿਣਗੀਆਂ | ਫਿਰ ਘਰਸ਼ਣ ਨਾਲ ਹੋਣ ਵਾਲਾ ਨੁਕਸਾਨ ਨਹੀਂ ਹੋਏਗਾ | ਕਦੇ ਘਰਸ਼ਣ ਹੋ ਜਾਏ ਤਾਂ ਘਰਸ਼ਣ ਦੇ ਬਾਅਦ ਪ੍ਰਤੀਕ੍ਰਮਣ ਕਰਨ ਤੇ ਉਹ ਸਾਫ਼ ਹੋ ਜਾਏਗਾ | ਇਸ ਲਈ ਇਹ ਸਮਝਣਾ ਚਾਹੀਦਾ ਹੈ ਕਿ ਇੱਥੇ ਘਰਸ਼ਣ ਹੋ ਜਾਂਦਾ ਹੈ, ਤਾਂ ਉੱਥੇ ਪ੍ਰਤੀਕ੍ਰਮਣ ਕਰਨ ਚਾਹੀਦਾ ਹੈ | ਨਹੀਂ ਤਾਂ ਬਹੁਤ ਜ਼ੋਖਿਮਦਾਰੀ (ਖ਼ਤਰਾ) ਹੈ | ਇਸ ਗਿਆਨ ਨਾਲ ਮੋਕਸ਼ ਵਿੱਚ ਤਾਂ ਜਾਓਗੇ, ਪਰ ਘਰਸ਼ਣ ਦੇ ਕਾਰਣ ਮੋਕਸ਼ ਵਿੱਚ ਜਾਂਦੇ ਹੋਏ ਰੁਕਾਵਟਾਂ ਬਹੁਤ ਆਉਣਗੀਆਂ ਅਤੇ ਦੇਰ ਲੱਗੇਗੀ !

ਇਸ ਕੰਧ ਦੇ ਲਈ ਪੁੱਠੇ ਵਿਚਾਰ ਆਉਣ ਤਾਂ ਹਰਜ਼ ਨਹੀਂ ਹੈ, ਕਿਉਂਕਿ ਇੱਕਤਰਫ਼ਾ ਨੁਕਸਾਨ ਹੈ | ਜਦੋਂ ਵੀ ਕਿਸੇ ਜਿਉਂਦੇ ਵਿਅਕਤੀ ਨੂੰ ਲੈ ਕੇ ਇੱਕ ਵੀ ਪੁੱਠਾ ਵਿਚਾਰ ਆਇਆ ਤਾਂ ਜੋਖਿਮ (ਖ਼ਤਰਾ) ਹੈ | ਦੋਹਾਂ ਪਾਸਿਆਂ ਤੋਂ ਨੁਕਸਾਨ ਹੋਏਗਾ | ਪਰ ਅਸੀਂ ਉਸਦਾ ਪ੍ਰਤੀਕ੍ਰਮਣ ਕਰੀਏ ਤਾਂ ਸਾਰੇ ਦੋਸ਼ ਚਲੇ ਜਾਣਗੇ | ਇਸ ਲਈ ਜਿੱਥੇ-ਜਿੱਥੇ ਘਰਸ਼ਣ ਹੁੰਦੇ ਹਨ, ਉੱਥੇ ਪ੍ਰਤੀਕ੍ਰਮਣ ਕਰੋ, ਤਾਂ ਘਰਸ਼ਣ ਖਤਮ ਹੋ ਜਾਣਗੇ |

## ਸਮਾਧਾਨ, ਸਮਯਕ (ਪੂਰਨ) ਗਿਆਨ ਨਾਲ ਹੀ

**ਪ੍ਰਸ਼ਨ ਕਰਤਾ :** ਦਾਦਾ ਜੀ, ਇਹ ਹੰਕਾਰ ਦੀ ਗੱਲ ਘਰ ਵਿੱਚ ਵੀ ਕਈ ਵਾਰ ਲਾਗੂ ਹੁੰਦੀ ਹੈ, ਸੰਸਥਾ ਵਿੱਚ ਲਾਗੂ ਹੁੰਦੀ ਹੈ, ਦਾਦਾਜੀ ਦਾ ਕੰਮ ਕਰ ਰਹੇ ਹੋਣ, ਉਸ ਵਿੱਚ ਵੀ ਕਿਤੇ ਹੰਕਾਰ ਦਾ ਟਕਰਾਅ ਹੋਵੇ, ਉੱਥੇ ਵੀ ਲਾਗੂ ਹੁੰਦੀ ਹੈ | ਉੱਥੇ ਵੀ ਹੱਲ (ਸਮਾਧਾਨ) ਤਾਂ ਚਾਹੀਦਾ ਹੈ ਨਾ ?

**ਦਾਦਾ ਸ਼੍ਰੀ :** ਹਾਂ, ਸਮਾਧਾਨ ਚਾਹੀਦਾ ਹੈ ਨਾ ! ਆਪਣੇ ਇੱਥੇ 'ਗਿਆਨ ਵਾਲਾ' ਸਮਾਧਾਨ ਲੈਂਦਾ ਹੈ, ਪਰ 'ਗਿਆਨ' ਨਾ ਹੋਵੇ ਉੱਥੇ ਕੀ ਸਮਾਧਾਨ ਲਈਏ ? ਉੱਥੇ ਫਿਰ ਝਗੜਾ ਹੁੰਦਾ ਜਾਏਗਾ, ਮਨ ਉਸ ਤੋਂ ਵੱਖਰਾ ਹੁੰਦਾ ਜਾਏਗਾ | ਆਪਣੇ ਇੱਥੇ ਝਗੜਾ ਨਹੀਂ ਹੁੰਦਾ |

**ਪ੍ਰਸ਼ਨ ਕਰਤਾ :** ਪਰ ਦਾਦਾਜੀ, ਟਕਰਾਉਣਾ ਨਹੀਂ ਚਾਹੀਦਾ ਹੈ ਨਾ ?

**ਦਾਦਾ ਸ਼੍ਰੀ :** ਟਕਰਾਉਂਦੇ ਹਾਂ, ਉਹ ਤਾਂ ਸੁਭਾਅ ਹੈ | ਇਹੋ ਜਿਹਾ 'ਮਾਲ' ਭਰ ਕੇ ਲਿਆਇਆ ਹੈ, ਇਸ ਲਈ ਏਦਾਂ ਹੁੰਦਾ ਹੈ | ਜੇ ਇਹੋ ਜਿਹਾ ਮਾਲ ਨਹੀਂ ਲਿਆਇਆ ਹੁੰਦਾ ਤਾਂ ਏਦਾਂ ਨਹੀਂ ਹੁੰਦਾ, ਇਸ ਲਈ ਸਾਨੂੰ ਸਮਝ ਲੈਣਾ ਚਾਹੀਦਾ ਹੈ ਕਿ ਭਾਈ ਦੀ ਆਦਤ ਹੀ ਇਹੋ ਜਿਹੀ ਹੈ | ਏਦਾਂ ਅਸੀਂ ਸਮਝੀਏ | ਇਸ ਨਾਲ ਫਿਰ ਸਾਡੇ ਤੇ ਅਸਰ ਨਹੀਂ ਹੋਏਗਾ | ਕਿਉਂਕਿ ਆਦਤ ਆਦਤਵਾਲੇ ਦੀ (ਪਹਿਲਾਂ ਇੱਕਠੇ ਕੀਤੇ ਸੰਸਕਾਰ ਵਾਲੇ ਜੀਵ ਦੀ ) ਅਤੇ 'ਅਸੀਂ' ਆਪਣੇ ਵਾਲੇ (ਸ਼ੁੱਧ ਆਤਮਾ) ! ਅਤੇ ਫਿਰ ਉਸਦਾ ਨਿਕਾਲ ਹੋ ਜਾਂਦਾ ਹੈ | ਤੁਸੀਂ ਅਟਕ ਗਏ ਤਾਂ ਝੰਝਟ ਹੈ | ਬਾਕੀ ਟਕਰਾਅ ਤਾਂ ਹੁੰਦਾ ਹੈ | ਟਕਰਾਅ ਨਾ ਹੋਵੇ, ਏਦਾਂ ਤਾਂ ਹੁੰਦਾ ਹੀ ਨਹੀਂ | ਪਰ ਉਸ ਟਕਰਾਅ ਦੀ ਵਜ੍ਹਾ ਨਾਲ ਅਸੀਂ ਇੱਕ ਦੂਸਰੇ ਤੋਂ ਅਲੱਗ ਨਾ ਹੋ ਜਾਈਏ, ਕੇਵਲ ਇਹੀ ਵੇਖਣਾ ਹੈ | ਉਹ ਤਾਂ ਪਤੀ-ਪਤਨੀ ਵਿੱਚ ਵੀ ਹੁੰਦਾ ਹੈ | ਪਰ ਉਹ ਫਿਰ ਇੱਕ ਹੀ ਰਹਿੰਦੇ ਹਨ ਨਾ ਵਾਪਸ ? ! ਉਹ ਤਾਂ ਹੁੰਦਾ ਹੈ | ਇਸ ਵਿੱਚ ਕਿਸੇ ਤੇ ਕੋਈ ਦਬਾਅ ਨਹੀਂ ਪਾਇਆ ਹੈ ਕਿ, 'ਤੁਸੀਂ ਨਾ ਟਕਰਾਉਣਾ |'

**ਪ੍ਰਸ਼ਨ ਕਰਤਾ :** ਪਰ ਦਾਦਾਜੀ, ਟਕਰਾਅ ਨਾ ਹੋਵੇ ਇਹੋ ਜਿਹਾ ਭਾਵ ਤਾਂ ਨਿਰੰਤਰ ਰਹਿਣਾ ਚਾਹੀਦਾ ਹੈ ਨਾ ?

**ਦਾਦਾ ਸ਼੍ਰੀ :** ਹਾਂ, ਰਹਿਣਾ ਚਾਹੀਦਾ ਹੈ | ਇਹੀ ਕਰਨਾ ਹੈ ਨਾ ! ਉਸਦਾ ਪ੍ਰਤੀਕ੍ਰਮਣ ਕਰਨਾ ਹੈ ਅਤੇ ਉਸਦੇ ਲਈ ਭਾਵ ਰੱਖਣਾ ਹੈ ! ਫਿਰ ਵੀ ਏਦਾਂ ਹੋ ਜਾਏ ਤਾਂ ਫਿਰ ਤੋਂ ਪ੍ਰਤੀਕ੍ਰਮਣ ਕਰਨਾ, ਕਿਉਂਕਿ ਇੱਕ ਪਰਤ ਚਲੀ ਜਾਏਗੀ, ਫਿਰ ਦੂਸਰੀ ਪਰਤ ਚਲੀ ਜਾਏਗੀ | ਇਹੋ ਜਿਹਾ ਪਰਤ ਵਾਲਾ ਹੈ ਨਾ ? ਮੇਰਾ ਤਾਂ ਜਦੋਂ ਟਕਰਾਅ ਹੁੰਦਾ ਸੀ, ਤਦ ਨੋਟ ਕਰਦਾ ਸੀ ਕਿ ਅੱਜ ਚੰਗਾ ਗਿਆਨ ਪਾਇਆ ! ਟਕਰਾਉਣ ਨਾਲ ਫਿਸਲ ਨਹੀਂ ਜਾਂਦੇ, ਜਾਗ੍ਰਿਤ ਦੇ ਜਾਗ੍ਰਿਤ ਹੀ ਰਹਿੰਦੇ ਹਨ ਨਾ ! ਉਹ ਆਤਮਾ ਦਾ ਵਿਟਾਮਿਨ ਹੈ | ਅਰਥਾਤ ਇਸ ਟਕਰਾਅ ਵਿੱਚ ਝੰਜਟ ਨਹੀਂ ਹੈ | ਟਕਰਾਉਣ ਦੇ ਬਾਅਦ ਇੱਕ ਦੂਜੇ ਨਾਲ ਝਗੜਾ ਨਹੀਂ ਹੋਣਾ, ਓਹੀ ਪੁਰਸ਼ਾਰਥ ਹੈ | ਜੇ ਸਾਹਮਣੇ ਵਾਲੇ ਤੋਂ ਸਾਡਾ ਮਨ ਜੁਦਾ (ਵੱਖ) ਹੋ ਰਿਹਾ ਹੋਵੇ, ਤਾਂ ਪ੍ਰਤੀਕ੍ਰਮਣ ਕਰਕੇ ਰਸਤੇ ਉੱਤੇ ਲੈ ਆਉਣਾ | ਅਸੀਂ ਇਹਨਾਂ ਸਾਰਿਆਂ ਦੇ ਨਾਲ ਕਿਵੇਂ ਤਾਲਮੇਲ ਰੱਖਦੇ ਹੋਵਾਂਗੇ ? ਤੁਹਾਡੇ ਨਾਲ ਵੀ ਤਾਲਮੇਲ ਬੈਠਦਾ ਹੈ ਜਾਂ ਨਹੀਂ

ਬੈਠਦਾ ? ਏਦਾਂ ਹੈ, ਸ਼ਬਦਾਂ ਵਿੱਚ ਟਕਰਾਅ ਪੈਦਾ ਹੁੰਦਾ ਹੈ | ਮੈਨੂੰ ਬੋਲਣਾ ਬਹੁਤ ਪੈਂਦਾ ਹੈ, ਫਿਰ ਵੀ ਟਕਰਾਅ ਨਹੀਂ ਹੁੰਦਾ ਨਾ !

ਟਕਰਾਅ ਤਾਂ ਹੁੰਦਾ ਹੈ | ਇਹ ਭਾਂਡੇ ਟਕਰਾਉਂਦੇ ਹਨ ਕਿ ਨਹੀਂ ਟਕਰਾਉਂਦੇ ? ਪੁਦਗਲ ਦਾ ਸੁਭਾਅ ਹੈ ਟਕਰਾਉਣਾ | ਪਰ ਇਹੋ ਜਿਹਾ 'ਮਾਲ' ਭਰਿਆ ਹੋਏਗਾ, ਤਾਂ | ਨਹੀਂ ਭਰਿਆ ਹੋਵੇ ਤਾਂ ਨਹੀਂ | ਸਾਡੇ ਵੀ ਟਕਰਾਅ ਹੁੰਦੇ ਸਨ ਪਰ ਗਿਆਨ ਹੋਣ ਤੋਂ ਬਾਅਦ ਟਕਰਾਅ ਨਹੀਂ ਹੋਏ | ਕਿਉਂਕਿ ਸਾਡਾ ਗਿਆਨ ਅਨੁਭਵ ਗਿਆਨ ਹੈ ਅਤੇ ਅਸੀਂ ਇਸ ਗਿਆਨ ਨਾਲ ਸਾਰਾ ਨਿਕਾਲ (ਨਿਪਟਾਰਾ) ਕਰ ਕੇ ਆਏ ਹਾਂ ਅਤੇ ਤੁਹਡਾ ਨਿਕਾਲ ਕਰਨਾ ਬਾਕੀ ਹੈ |

## ਦੋਸ਼ ਧੋਤੇ ਜਾਣ ਪ੍ਰਤਿਕ੍ਰਮਣ ਨਾਲ

ਕਿਸੇ ਦੇ ਨਾਲ ਟਕਰਾਅ ਵਿੱਚ ਆਉਣ ਤੇ ਵਾਪਸ ਦੋਸ਼ ਦਿੱਖਣ ਲੱਗਦੇ ਹਨ ਅਤੇ ਟਕਰਾਅ ਵਿੱਚ ਨਾ ਆਈਏ ਤਾਂ ਦੋਸ਼ ਢਕੇ ਰਹਿੰਦੇ ਹਨ | ਰੋਜ਼ ਦੇ ਪੰਜ ਸੌ-ਪੰਜ ਸੌ ਦੋਸ਼ ਦਿਸਣ ਲੱਗਣ ਤਾਂ ਸਮਝਣਾ ਕਿ ਮੋਕਸ਼ ਨਜਦੀਕ ਆ ਰਿਹਾ ਹੈ |

ਇਸ ਲਈ ਜਿੱਥੋਂ ਤੱਕ ਹੋ ਸਕੇ ਟਕਰਾਅ ਟਾਲਣਾ | ਇਹ ਟਕਰਾਅ ਕਰਕੇ ਇਸ ਲੋਕ ਦਾ ਤਾਂ ਵਿਗੜਦਾ ਹੀ ਹੈ, ਲੇਕਿਨ ਪਰਲੋਕ ਦਾ ਵੀ ਵਿਗਾੜਦੇ ਹਨ ! ਜਿਹੜੇ ਇਸ ਲੋਕ ਦਾ ਵਿਗਾੜਦੇ ਹਨ, ਉਹ ਪਰਲੋਕ ਦਾ ਵਿਗਾੜੇ ਬਿਨਾਂ ਰਹਿੰਦੇ ਹੀ ਨਹੀਂ ! ਜਿਸਦਾ ਇਹ ਲੋਕ ਸੁਧਰੇਗਾ, ਉਸਦਾ ਪਰਲੋਕ ਸੁਧਰ ਜਾਏਗਾ | ਇਸ ਜਨਮ ਵਿੱਚ ਜੇ ਕਿਸੇ ਤਰ੍ਹਾਂ ਦੀ ਰੁਕਾਵਟ (ਅੜਚਨ) ਨਾ ਆਈ ਹੋਵੇ ਤਾਂ ਸਮਝਣਾ ਕਿ ਅਗਲੇ ਜਨਮ ਵਿੱਚ ਵੀ ਰੁਕਾਵਟ ਹੈ ਹੀ ਨਹੀਂ | ਅਤੇ ਇੱਥੇ ਹੀ ਰੁਕਾਵਟਾਂ ਖੜ੍ਹੀਆਂ ਕੀਤੀਆਂ, ਤਾਂ ਉਹ ਸਾਰੀਆਂ ਉੱਥੇ ਆਉਣ ਵਾਲੀਆਂ ਹੀ ਹਨ |

## ਤਿੰਨ ਜਨਮਾਂ ਦੀ ਗਰੰਟੀ

ਜਿਸਦਾ ਟਕਰਾਅ ਨਹੀਂ ਹੋਵੇਗਾ, ਉਸਦਾ ਤਿੰਨ ਜਨਮਾਂ ਵਿੱਚ ਮੋਕਸ਼ ਹੋਏਗਾ, ਉਸਦੀ ਮੈਂ ਗਰੰਟੀ ਦਿੰਦਾ ਹਾਂ | ਟਕਰਾਅ ਹੋ ਜਾਏ, ਤਾਂ ਪ੍ਰਤੀਕ੍ਰਮਣ ਕਰ ਲੈਣਾ | ਟਕਰਾਅ

ਪੁਦਗਲ ਦਾ ਹੈ ਅਤੇ ਪੁਦਗਲ ਨਾਲ ਪੁਦਗਲ ਦਾ ਟਕਰਾਅ ਪ੍ਰਤੀਕ੍ਰਮਣ ਨਾਲ ਨਾਸ਼ ਹੁੰਦਾ ਹੈ |

ਸਾਹਮਣੇ ਵਾਲਾ 'ਭਾਗ' ਕਰੇ ਤਾਂ ਸਾਨੂੰ 'ਗੁਣਾ' ਕਰਨਾ ਚਾਹੀਦਾ ਹੈ, ਤਾਂ ਕਿ ਰਕਮ ਉੱਡ ਜਾਏ | ਸਾਹਮਣੇ ਵਾਲੇ ਵਿਅਕਤੀ ਦੇ ਬਾਰੇ ਵਿੱਚ ਇਹ ਸੋਚਣਾ ਕਿ, 'ਉਸਨੇ ਮੈਨੂੰ ਏਦਾਂ ਕਿਹਾ, ਓਦਾਂ ਕਿਹਾ', ਇਹੀ ਗੁਨਾਹ ਹੈ | ਇੱਥੇ ਰਾਹ ਵਿੱਚ ਜਾਂਦੇ ਸਮੇਂ ਦਰਖ਼ਤ ਨਾਲ ਟਕਰਾਏ ਤਾਂ ਉਸ ਨਾਲ ਕਿਉਂ ਨਹੀਂ ਲੜਦੇ ? ਦਰਖ਼ਤ ਨੂੰ ਜੜ੍ਹ ਕਿਵੇਂ ਕਹਾਂਗੇ ? ਜੋ ਟਕਰਾਉਂਦੇ ਹਨ, ਉਹ ਸਾਰੇ ਦਰਖ਼ਤ ਹੀ ਹਨ | ਗਾਂ ਦਾ ਪੈਰ ਸਾਡੇ ਉੱਤੇ ਪਏ, ਤਾਂ ਅਸੀਂ ਕੁਝ ਕਹਿੰਦੇ ਹਾਂ ? ਇਹੋ ਜਿਹਾ ਹੀ ਇਹਨਾਂ ਸਾਰੇ ਲੋਕਾਂ ਦਾ ਹੈ | 'ਗਿਆਨੀ ਪੁਰਖ਼' ਸਾਰਿਆਂ ਨੂੰ ਕਿਸ ਤਰ੍ਹਾਂ ਖ਼ਿਮਾ ਕਰ ਦਿੰਦੇ ਹਨ ? ਉਹ ਜਾਣਦੇ ਹਨ ਕਿ ਇਹ ਬੇਚਾਰੇ ਸਮਝਦੇ ਨਹੀਂ ਹਨ, ਦਰਖ਼ਤ ਵਰਗੇ ਹਨ | ਅਤੇ ਸਮਝਦਾਰ ਨੂੰ ਤਾਂ ਕਹਿਣਾ ਹੀ ਨਹੀਂ ਪੈਂਦਾ, ਉਹ ਤਾਂ ਅੰਦਰ ਹੀ ਅੰਦਰ ਤੁਰੰਤ ਪ੍ਰਤੀਕ੍ਰਮਣ ਕਰ ਲੈਂਦਾ ਹੈ |

## ਜਿੱਥੇ ਲਾਲਸਾ (ਆਸਕਤੀ), ਉੱਥੇ ਰਿਐਕਸ਼ਨ ਹੀ

**ਪ੍ਰਸ਼ਨ ਕਰਤਾ :** ਪਰ ਕਈ ਵਾਰ ਸਾਨੂੰ ਦ੍ਵੇਸ਼ ਨਹੀਂ ਕਰਨਾ ਹੋਵੇ, ਫਿਰ ਵੀ ਦ੍ਵੇਸ਼ ਹੋ ਜਾਂਦਾ ਹੈ, ਉਸਦਾ ਕੀ ਕਾਰਣ ਹੈ ?

**ਦਾਦਾ ਸ਼੍ਰੀ :** ਕਿਸਦੇ ਨਾਲ ?

**ਪ੍ਰਸ਼ਨ ਕਰਤਾ :** ਪਤੀ ਦੇ ਨਾਲ ਏਦਾਂ ਹੋਵੇ ਤਾਂ ?

**ਦਾਦਾ ਸ਼੍ਰੀ :** ਉਹ ਦ੍ਵੇਸ਼ ਨਹੀਂ ਕਹਾਉਂਦਾ | ਜੋ ਲਾਲਸਾ (ਆਸਕਤੀ) ਦਾ ਪ੍ਰੇਮ ਹੈ, ਉਹ ਸਦਾ ਰਿਐਕਸ਼ਨਰੀ ਹੁੰਦਾ ਹੈ | ਇਸ ਲਈ ਜੇ ਚਿੜ ਗਏ ਤਾਂ ਉਹ ਫਿਰ ਪੁੱਠਾ ਚੱਲਣਗੇ | ਪੁੱਠਾ ਚੱਲੇ ਤਾਂ ਕੁਝ ਸਮੇਂ ਦੂਰ ਰਹਿਣਗੇ ਅਤੇ ਫਿਰ ਪ੍ਰੇਮ ਦਾ ਉਫ਼ਾਨ (ਉਬਾਲ) ਆਏਗਾ | ਅਤੇ ਫਿਰ ਪ੍ਰੇਮ ਵਿੱਚ ਸੱਟ ਲੱਗਣ ਤੇ ਟਕਰਾਅ ਹੋਵੇਗਾ | ਤਦ ਫਿਰ ਪ੍ਰੇਮ ਵੱਧਦਾ ਹੈ | ਜਿੱਥੇ ਮਰਯਾਦਾ ਤੋਂ ਵੱਧ ਪ੍ਰੇਮ ਹੁੰਦਾ ਹੈ, ਉੱਥੇ ਬਖੇੜਾ ਹੁੰਦਾ ਹੈ | ਅਰਥਾਤ ਜਿੱਥੇ ਵੀ ਬਖੇੜਾ ਹੁੰਦਾ ਰਹਿੰਦਾ ਹੋਵੇ, ਉੱਥੇ ਇਹਨਾਂ ਲੋਕਾਂ ਨੂੰ ਅੰਦਰੋਂ ਪ੍ਰੇਮ ਹੁੰਦਾ ਹੈ | ਉਹ ਪ੍ਰੇਮ ਹੋਵੇ

ਤਾਂ ਹੀ ਬਖੇੜਾ ਹੁੰਦਾ ਹੈ | ਪਿਛਲੇ ਜਨਮ ਦਾ ਪ੍ਰੇਮ ਹੋਵੇ, ਤਾਂ ਹੀ ਬਖੇੜਾ ਹੁੰਦਾ ਹੈ | ਲੋੜ ਤੋਂ ਵੱਧ ਪ੍ਰੇਮ ਹੈ, ਵਰਨਾ ਬਖੇੜਾ ਹੁੰਦਾ ਹੀ ਨਹੀਂ ! ਇਸ ਬਖੇੜੇ ਦਾ ਸਰੂਪ ਹੀ ਉਹ ਹੈ |

ਉਸਨੂੰ ਲੋਕ ਕੀ ਕਹਿੰਦੇ ਹਨ ? 'ਟਕਰਾਅ ਦੇ ਕਾਰਨ ਹੀ ਸਾਡਾ ਪ੍ਰੇਮ ਹੈ |' ਤਾਂ ਗੱਲ ਸਹੀ ਵੀ ਹੈ ਉਹ ਲਾਲਸਾ ਟਕਰਾਅ ਦੇ ਕਾਰਣ ਨਾਲ ਹੋ ਰਹੀ ਹੈ | ਜਿੱਥੇ ਟਕਰਾਅ ਘੱਟ ਹੋਵੇ, ਉੱਥੇ ਲਾਲਸਾ ਨਹੀਂ ਹੁੰਦੀ ਹੈ | ਜਿਸ ਘਰ ਵਿੱਚ ਇਸਤਰੀ-ਪੁਰਸ਼ ਦੇ ਵਿੱਚ ਟਕਰਾਅ ਘੱਟ ਹੈ, ਉੱਥੇ ਲਾਲਸਾ ਘੱਟ ਹੈ, ਇੰਞ ਸਮਝ ਲੈਣਾ | ਸਮਝ ਵਿੱਚ ਆਏ ਇਹੋ ਜਿਹੀ ਗੱਲ ਹੈ ਨਾ ?

**ਪ੍ਰਸ਼ਨ ਕਰਤਾ :** ਸੰਸਾਰ ਵਿਹਾਰ ਵਿੱਚ ਕਦੇ ਵੀ ਅਹਿਮ (ਹੰਕਾਰ) ਰਹਿੰਦਾ ਹੈ, ਤਾਂ ਉਸਦੀ ਵਜ੍ਹਾ ਨਾਲ ਚਿੰਗਾਰੀਆਂ ਬਹੁਤ ਨਿਕਲਦੀਆਂ ਹਨ |

**ਦਾਦਾ ਸ਼੍ਰੀ :** ਉਹ ਹੰਕਾਰ ਦੀਆਂ ਚਿੰਗਾਰੀਆਂ ਨਹੀਂ ਹਨ | ਉਹ ਦਿੱਖਦੀਆਂ ਤਾਂ ਹਨ ਹੰਕਾਰ ਦੀਆਂ ਚਿੰਗਾਰੀਆਂ. ਪਰ ਉਹ 'ਵਿਸ਼ੇ' (ਵਿਕਾਰ) ਦੇ ਅਧੀਨ ਹੁੰਦਾ ਹੈ | ਵਿਸ਼ੇ ਨਹੀਂ ਹੋਵੇਗਾ, ਤਾਂ ਇਹ ਵੀ ਨਹੀਂ ਹੋਵੇਗਾ | ਵਿਸ਼ੇ ਬੰਦ ਹੋ ਜਾਣ, ਉਸਦੇ ਬਾਅਦ ਉਹ ਸਾਰਾ ਇਤਿਹਾਸ ਹੀ ਬੰਦ ਹੋ ਜਾਏਗਾ | ਇਸ ਲਈ ਜੇ ਕੋਈ ਸਾਲ ਭਰ ਦੇ ਲਈ ਬ੍ਰਹਮਚਰਿਆ ਵਰਤ ਦਾ ਪਾਲਣ ਕਰੇ, ਤਾਂ ਉਹਨਾਂ ਤੋਂ ਮੈਂ ਪੁੱਛਦਾ ਹਾਂ | ਤਦ ਉਹ ਕਹਿੰਦੇ ਹਨ, 'ਜੀਵਨ ਵਿੱਚ ਜ਼ਰਾ ਵੀ ਝਗੜਾ ਨਹੀਂ, ਖਿੱਚਾ-ਖਿੱਚੀ ਨਹੀਂ, ਖਟਪਟ ਨਹੀਂ, ਕੁਝ ਵੀ ਨਹੀਂ, ਸਟੈਂਡ ਸਟਿਲ !' ਮੈਂ ਪੁੱਛਦਾ ਹਾਂ ਫਿਰ, ਮੈਂ ਜਾਣਦਾ ਹਾਂ ਕਿ ਇਸ ਤਰ੍ਹਾਂ ਹੋ ਜਾਂਦਾ ਹੈ | ਯਾਅਨੀ ਉਹ ਵਿਸ਼ੈ ਦੇ ਕਾਰਣ ਹੁੰਦਾ ਹੈ |

**ਪ੍ਰਸ਼ਨ ਕਰਤਾ :** ਪਹਿਲਾਂ ਤਾਂ ਅਸੀਂ ਏਦਾਂ ਸਮਝਦੇ ਸੀ ਕਿ ਘਰ ਦੇ ਕੰਮ ਕਾਰ ਦੀ ਵਜ੍ਹਾ ਨਾਲ ਟਕਰਾਅ ਹੁੰਦਾ ਹੋਵੇਗਾ |ਪਰ ਘਰ ਦੇ ਕੰਮ ਵਿੱਚ ਹੈਲਪ ਕਰਨ ਦੇ ਬਾਵਜੂਦ ਵੀ ਟਕਰਾਅ ਹੁੰਦਾ ਹੈ |

**ਦਾਦਾ ਸ਼੍ਰੀ :** ਉਹ ਸਾਰੇ ਟਕਰਾਅ ਹੋਣਗੇ ਹੀ | ਜਦੋਂ ਤੱਕ ਇਹ ਵਿਕਾਰੀ ਮਾਮਲਾ ਹੈ, ਸੰਬੰਧ ਹੈ, ਉਦੋਂ ਤੱਕ ਟਕਰਾਅ ਹੋਣਗੇ ਹੀ | ਟਕਰਾਅ ਦਾ ਮੂਲ ਹੀ ਇਹ ਹੈ | ਜਿਸਨੇ

ਵਿਸ਼ੈ ਨੂੰ ਜਿੱਤ ਲਿਆ, ਉਸਨੂੰ ਕੋਈ ਨਹੀਂ ਹਰਾ ਸਕਦਾ | ਕੋਈ ਉਸਦਾ ਨਾਮ ਵੀ ਨਹੀਂ ਲੈ ਸਕਦਾ | ਉਸਦਾ ਪ੍ਰਭਾਵ ਪੈਂਦਾ ਹੈ |

## ਟਕਰਾਅ, ਸਥੂਲ ਤੋਂ ਲੈ ਕੇ ਸੂਖ਼ਮਤਾ ਤੱਕ ਦਾ

**ਪ੍ਰਸ਼ਨ ਕਰਤਾ :** ਆਪਣਾ ਸੂਤਰ ਹੈ ਕਿ 'ਟਕਰਾਅ ਟਾਲੋ |' 'ਇਸ ਸੂਤਰ ਦੀ ਅਰਾਧਨਾ (ਭਗਤੀ) ਕਰਦਾ ਜਾਏ ਤਾਂ ਠੇਠ ਮੋਕਸ਼ ਵਿੱਚ ਲੈ ਜਾਏ | ਉਸ ਵਿੱਚ ਸਥੂਲ ਟਕਰਾਅ ਟਾਲਣਾ, ਫਿਰ ਹੌਲੀ-ਹੌਲੀ ਵੱਧਦੇ-ਵੱਧਦੇ ਸੂਖ਼ਮ ਟਕਰਾਅ, ਸੂਖ਼ਮਤਰ ਟਕਰਾਅ ਟਾਲੋ', ਇਹ ਕਿਵੇਂ ? ਉਹ ਸਮਝਾਓ |

**ਦਾਦਾ ਸ਼੍ਰੀ :** ਉਸਨੂੰ ਸੂਝ ਪੈ ਹੀ ਜਾਂਦੀ ਹੈ | ਜਿਵੇਂ-ਜਿਵੇਂ ਅੱਗੇ ਵੱਧਦਾ ਜਾਏਗਾ ਨਾ ਤਾਂ, ਕਿਸੇ ਨੂੰ ਸਿਖਾਉਣਾ ਨਹੀਂ ਪੈਂਦਾ | ਆਪਣੇ ਆਪ ਹੀ ਆ ਜਾਂਦਾ ਹੈ | ਇਹ ਸ਼ਬਦ ਹੀ ਇਹੋ ਜਿਹਾ ਹੈ ਕਿ ਉਹ ਠੇਠ ਮੋਕਸ਼ ਵਿੱਚ ਲੈ ਜਾਏ |

ਦੂਸਰਾ ਸੂਤਰ – 'ਭੁਗਤੇ ਉਸ ਦੀ ਭੁੱਲ', ਇਹ ਵੀ ਮੋਕਸ਼ ਵਿੱਚ ਲੈ ਜਾਏਗਾ | ਇਹ ਇੱਕ-ਇੱਕ ਸ਼ਬਦ ਮੋਕਸ਼ ਵਿੱਚ ਲੈ ਜਾਏਗਾ | ਇਸਦੀ ਸਾਡੀ ਗਰੰਟੀ ਹੈ |

**ਪ੍ਰਸ਼ਨ ਕਰਤਾ :** ਉਹ ਸੱਪ ਦੇ, ਖੰਭੇ ਦੇ ਉਦਾਹਰਣ ਦਿੱਤੇ ਉਹ ਤਾਂ ਸਥੂਲ ਟਕਰਾਅ ਦੇ ਉਦਾਹਰਣ ਹਨ | ਫਿਰ ਸੂਖ਼ਮ, ਸੂਖਮਤਰ, ਸੂਖਮਤਮ ਦੇ ਉਦਾਹਰਣ ਦਿਓ |ਸੂਖ਼ਮ ਟਕਰਾਅ ਕਿਵੇਂ ਹੁੰਦਾ ਹੈ ?

**ਦਾਦਾ ਸ਼੍ਰੀ :** ਤੇਰੇ ਫ਼ਾਦਰ ਦੇ ਨਾਲ ਜੋ ਹੁੰਦਾ ਹੈ, ਉਹ ਸਾਰਾ ਸੂਖ਼ਮ ਟਕਰਾਅ ਹੈ |

**ਪ੍ਰਸ਼ਨ ਕਰਤਾ :** ਸੂਖ਼ਮ ਯਾਅਨੀ ਮਾਨਸਿਕ ? ਬਾਣੀ ਤੋਂ ਹੁੰਦਾ ਹੈ, ਉਹ ਵੀ ਸੂਖ਼ਮ ਵਿੱਚ ਜਾਏਗਾ ?

**ਦਾਦਾ ਸ਼੍ਰੀ :** ਉਹ ਸਥੂਲ ਵਿੱਚ | ਜੋ ਸਾਹਮਣੇ ਵਾਲੇ ਨੂੰ ਪਤਾ ਨਾ ਲੱਗੇ, ਜੋ ਦਿਖੇ ਨਹੀਂ, ਉਹ ਸਾਰੇ ਸੂਖ਼ਮ ਵਿੱਚ ਆਉਂਦੇ ਹਨ |

**ਪ੍ਰਸ਼ਨ ਕਰਤਾ :** ਉਹ ਸੂਖ਼ਮ ਟਕਰਾਅ ਕਿੰਝ ਟਾਲੀਏ ?

**ਦਾਦਾ ਸ਼੍ਰੀ :** ਪਹਿਲਾਂ ਸਥੂਲ, ਫਿਰ ਸੂਖ਼ਮ, ਬਾਅਦ ਵਿੱਚ ਸੂਖ਼ਮਤਰ ਅਤੇ ਅਖੀਰ ਵਿੱਚ ਸੂਖਮਤਮ ਟਕਰਾਅ ਟਾਲਣੇ ਹਨ |

**ਪ੍ਰਸ਼ਨ ਕਰਤਾ :** ਸੂਖ਼ਮਤਰ ਟਕਰਾਅ ਕਿਸਨੂੰ ਕਹਿੰਦੇ ਹਨ ?

**ਦਾਦਾ ਸ਼੍ਰੀ :** ਤੁਸੀਂ ਕਿਸੇ ਨੂੰ ਮਾਰਦੇ ਹੋ ਅਤੇ ਇਹ ਵੀਰ ਗਿਆਨ ਨਾਲ ਦੇਖੇ ਕਿ 'ਮੈਂ ਸ਼ੁੱਧ ਆਤਮਾ ਹਾਂ, ਇਹ 'ਵਿਵਸਥਿਤ ਸ਼ਕਤੀ' ਮਾਰ ਰਹੀ ਹੈ', ਇਸ ਤਰ੍ਹਾਂ ਦੇਖੀਏ, ਜੇਕਰ ਮਨ ਤੋਂ ਜ਼ਰਾ ਵੀ ਦੋਸ਼ ਦੇਖਿਆ ਤਾਂ ਉਹ ਸੂਖ਼ਮਤਰ ਟਕਰਾਅ ਹੈ |

**ਪ੍ਰਸ਼ਨ ਕਰਤਾ :** ਫਿਰ ਤੋਂ ਕਹੋ, ਠੀਕ ਤੋਂ ਸਮਝ ਵਿੱਚ ਨਹੀਂ ਆਇਆ |

**ਦਾਦਾ ਸ਼੍ਰੀ :** ਇਹ ਤੁਸੀਂ ਸਾਰੇ ਲੋਕਾਂ ਦੇ ਦੋਸ਼ ਦੇਖਦੇ ਹੋ ਨਾ ! ਉਹ ਸੂਖ਼ਮਤਰ ਟਕਰਾਅ ਹੈ |

**ਪ੍ਰਸ਼ਨ ਕਰਤਾ :** ਯਾਅਨੀ ਦੂਜਿਆਂ ਦੇ ਦੋਸ਼ ਦੇਖਣਾ, ਉਹ ਸੂਖ਼ਮਤਰ ਟਕਰਾਅ ਹੈ ?

**ਦਾਦਾ ਸ਼੍ਰੀ :** ਏਦਾਂ ਨਹੀਂ, ਖੁਦ ਨੇ ਤੈਅ ਕੀਤਾ ਹੋਵੇ ਕਿ ਦੂਜਿਆਂ ਦੇ ਦੋਸ਼ ਹੈ ਹੀ ਨਹੀਂ ਅਤੇ ਫਿਰ ਵੀ ਦੋਸ਼ ਦਿੱਖਣ, ਉਹ ਸੂਖ਼ਮਤਰ ਟਕਰਾਅ ਹੈ | ਕਿਉਂਕਿ ਉਹ ਸ਼ੁੱਧ ਆਤਮਾ ਹੈ ਅਤੇ ਦੋਸ਼ ਅਲੱਗ ਹਨ |

**ਪ੍ਰਸ਼ਨ ਕਰਤਾ :** ਤਾਂ ਉਸਨੂੰ ਹੀ ਮਾਨਸਿਕ ਟਕਰਾਅ ਕਿਹਾ ਹੈ ?

**ਦਾਦਾ ਸ਼੍ਰੀ :** ਉਹ ਮਾਨਸਿਕ ਤਾਂ ਸਭ ਸੂਖ਼ਮ ਵਿੱਚ ਗਿਆ |

**ਪ੍ਰਸ਼ਨ ਕਰਤਾ :** ਤਾਂ ਇਹਨਾਂ ਦੋਹਾਂ ਦੇ ਵਿੱਚ ਫ਼ਰਕ ਕਿੱਥੇ ਪੈਂਦਾ ਹੈ ?

**ਦਾਦਾ ਸ਼੍ਰੀ :** ਇਹ ਤਾਂ ਮਨ ਤੋਂ ਵੀ ਉੱਪਰ ਦੀ ਗੱਲ ਹੈ |

**ਪ੍ਰਸ਼ਨ ਕਰਤਾ :** ਅਰਥਾਤ ਇਹ ਸੂਖ਼ਮਤਰ ਟਕਰਾਅ ਹੈ, ਉਸ ਸਮੇਂ ਸੂਖ਼ਮ ਟਕਰਾਅ ਵੀ ਨਾਲ ਹੋਏਗਾ ਨਾ ?

**ਦਾਦਾ ਸ਼੍ਰੀ :** ਇਹ ਸਾਨੂੰ ਨਹੀਂ ਦੇਖਣਾ ! ਸੂਖ਼ਮ ਵੱਖਰਾ ਹੁੰਦਾ ਹੈ ਅਤੇ ਸੂਖ਼ਮਤਰ ਅਲੱਗ ਹੁੰਦਾ ਹੈ | ਸੂਖ਼ਮਤਮ ਤਾਂ ਆਖਿਰੀ ਗੱਲ ਹੈ |

**ਪ੍ਰਸ਼ਨ ਕਰਤਾ :** ਇੱਕ ਵਾਰ ਸਤਸੰਗ ਵਿੱਚ ਹੀ ਇਹੋ ਜਿਹੀ ਗੱਲ ਕੀਤੀ ਸੀ ਕਿ ਚੰਦੂ ਲਾਲ ਦੇ ਨਾਲ ਤਨਮਿਆਕਾਰ (ਇਕਾਗਰ-ਚਿੱਤ) ਹੋਣਾ, ਉਹ ਸੂਖ਼ਮਤਮ ਟਕਰਾਅ ਕਹਾਉਂਦਾ ਹੈ |

**ਦਾਦਾ ਸ਼੍ਰੀ :** ਹਾਂ, ਸੂਖ਼ਮਤਮ ਟਕਰਾਅ ! ਉਸਨੂੰ ਟਾਲਣਾ | ਭੁੱਲ ਤੋਂ ਤਨਮਿਆਕਾਰ ਹੋਇਆ ਨਾ, ਫਿਰ ਬਾਅਦ ਵਿੱਚ ਪਤਾ ਚੱਲਦਾ ਹੈ ਨਾ ਕਿ, ਇਹ ਭੁੱਲ ਹੋ ਗਈ |

**ਪ੍ਰਸ਼ਨ ਕਰਤਾ :** ਤਦ ਉਸ ਟਕਰਾਅ ਨੂੰ ਟਾਲਣ ਦਾ ਉਪਾਅ ਕੇਵਲ ਪ੍ਰਤੀਕ੍ਰਮਣ ਹੀ ਹੈ ਜਾਂ ਕੁਛ ਹੋਰ ਵੀ ਹੈ ?

**ਦਾਦਾ ਸ਼੍ਰੀ :** ਦੂਜਾ ਕੋਈ ਹਥਿਆਰ ਹੈ ਹੀ ਨਹੀਂ | ਇਹ ਸਾਡੀਆਂ ਨੌਂ ਕਲਮਾਂ, ਉਹ ਵੀ ਪ੍ਰਤੀਕ੍ਰਮਣ ਹੀ ਹਨ | ਹੋਰ ਕੋਈ ਹਥਿਆਰ ਨਹੀਂ ਹੈ | ਇਸ ਦੁਨੀਆਂ ਵਿੱਚ ਪ੍ਰਤੀਕ੍ਰਮਣ ਦੇ ਸਿਵਾ ਹੋਰ ਕੋਈ ਸਾਧਨ ਨਹੀਂ ਹੈ | ਉਹ ਉੱਚਾ ਸਾਧਨ ਹੈ | ਕਿਉਂਕਿ ਸੰਸਾਰ ਅਤਿਕ੍ਰਮਣ ਕਾਰਨ ਖੜ੍ਹਿਆ ਹੋਇਆ ਹੈ |

**ਪ੍ਰਸ਼ਨ ਕਰਤਾ :** ਇਹ ਤਾਂ ਕਿੰਨਾ ਚੌਂਕਾਉਣ (ਅਚੰਭਿਤ) ਵਾਲਾ ਹੈ ! 'ਹੋਇਆ ਸੋ ਨਿਆਂ', 'ਭੁਗਤੇ ਉਸ ਦੀ ਭੁੱਲ', ਇਹ ਜੋ ਸੂਤਰ ਹਨ, ਉਹ ਇੱਕ-ਇੱਕ ਅਦਭੁੱਤ ਸੂਤਰ ਹਨ | ਅਤੇ ਦਾਦਾਜੀ ਦੀ ਹਾਜ਼ਰੀ ਵਿੱਚ ਪ੍ਰਤੀਕ੍ਰਮਣ ਕਰਦੇ ਹਨ ਨਾ, ਤਾਂ ਉਹਨਾਂ ਦੀਆਂ ਤਰੰਗਾਂ ਪੁਹੰਚਦੀਆਂ ਹੀ ਹਨ |

**ਦਾਦਾ ਸ਼੍ਰੀ :** ਹਾਂ, ਸਹੀ ਹੈ | ਸਪੰਦਨ (ਤਰੰਗਾਂ) ਤੁਰੰਤ ਹੀ ਪਹੁੰਚ ਜਾਂਦੇ ਹਨ ਅਤੇ ਉਹਨਾਂ ਦੇ ਨਤੀਜੇ (ਪਰਿਣਾਮ) ਆਉਂਦੇ ਹਨ | ਸਾਨੂੰ ਭਰੋਸਾ ਹੁੰਦਾ ਹੈ ਕਿ ਇਹ ਅਸਰ ਹੋਇਆ ਲੱਗਦਾ ਹੈ |

**ਪ੍ਰਸ਼ਨ ਕਰਤਾ :** ਪਰ ਦਾਦਾ ਜੀ, ਪ੍ਰਤੀਕ੍ਰਮਣ ਤਾਂ ਏਨੀ ਤੇਜ਼ੀ ਨਾਲ ਹੋ ਜਾਂਦੇ ਹਨ, ਉਸੇ ਪਲ ! ਇਹ ਤਾਂ ਗ਼ਜ਼ਬ ਹੈ, ਦਾਦਾਜੀ ! ! ਇਹ ਦਾਦਾਜੀ ਦੀ ਕ੍ਰਿਪਾ ਗ਼ਜ਼ਬ ਦੀ ਹੈ ! !

**ਦਾਦਾ ਸ਼੍ਰੀ :** ਹਾਂ, ਇਹ ਗ਼ਜ਼ਬ ਹੈ | ਸਾਇੰਟੀਫਿਕ ਚੀਜ਼ ਹੈ |

**-ਜੈ ਸੱਚਿਦਾਨੰਦ**

## ਮਾਫ਼ੀਨਾਮਾ

ਪ੍ਰਸਤੁਤ ਪੁਸਤਕ ਵਿੱਚ ਦਾਦਾ ਜੀ ਦੀ ਬਾਣੀ ਮੂਲ ਰੂਪ ਵਿੱਚ ਰੱਖੀ ਗਈ ਹੈ ਕਿ ਪੜ੍ਹਨ ਵਾਲੇ ਨੂੰ ਲੱਗੇ ਕਿ ਦਾਦਾ ਜੀ ਦੀ ਹੀ ਬਾਣੀ ਸੁਣੀ ਜਾ ਰਹੀ ਹੈ, ਇਹੋ ਜਿਹਾ ਅਨੁਭਵ ਹੋਵੇ, ਜਿਸਦੇ ਕਾਰਨ ਸ਼ਾਇਦ ਕੁਝ ਥਾਵਾਂ ਤੇ ਅਨੁਵਾਦ ਦੀ ਵਾਕ ਰਚਨਾ ਪੰਜਾਬੀ ਵਿਆਕਰਣ ਦੇ ਅਨੁਸਾਰ ਠੀਕ ਨਾ ਲੱਗੇ, ਪ੍ਰੰਤੂ ਇੱਥੇ ਭਾਵ ਨੂੰ ਸਮਝ ਕੇ ਪੜ੍ਹਿਆ ਜਾਵੇ ਤਾਂ ਜ਼ਿਆਦਾ ਫਾਇਦਾ ਹੋਵੇਗਾ| ਅਨੁਵਾਦ ਸੰਬੰਧੀ ਖ਼ਾਮੀਆਂ ਦੇ ਲਈ ਪਾਠਕਾਂ ਤੋਂ ਖ਼ਿਮਾ ਮੰਗਦੇ ਹਾਂ|

**ਸ਼ਿਕਾਇਤ\ਸੁਝਾਅ ਦੇ ਲਈ ਸੰਪਰਕ : 0779-39830100**

**email: info@dadabhagwan.org**

# ਪ੍ਰਤੀਕ੍ਰਮਣ ਵਿਧੀ

ਪ੍ਰਤੱਖ ਦਾਦਾ ਭਗਵਾਨ ਦੀ ਸਾਕਸ਼ੀ ਵਿੱਚ, ਦੇਹਧਾਰੀ (ਜਿਸਦੇ ਪ੍ਰਤੀ ਦੋਸ਼ ਹੋਇਆ ਹੋਵੇ, ਉਸ ਵਿਅਕਤੀ ਦਾ ਨਾਮ) ਦੇ ਮਨ–ਵਚਨ–ਕਾਇਆ ਦੇ ਯੋਗ, ਭਾਵਕਰਮ–ਦ੍ਰਵਕਰਮ–ਨੋ ਕਰਮ ਤੋਂ ਭਿੰਨ ਐਸੇ ਹੇ ਸ਼ੁੱਧ ਆਤਮਾ ਭਗਵਾਨ, ਤੁਹਾਡੀ ਹਾਜ਼ਰੀ ਵਿੱਚ, ਅੱਜ ਦਿਨ ਭਰ ਮੇਰੇ ਕੋਲੋਂ ਜੋ ਜੋ ** ਦੋਸ਼ ਹੋਏ ਹਨ, ਉਸਦੇ ਲਈ ਮੈਂ ਮੁਆਫ਼ੀ ਮੰਗਦਾ ਹਾਂ। ਹਿਰਦੇ ਪੂਰਵਕ (ਪੂਰੇ ਦਿਲ ਨਾਲ) ਬਹੁਤ ਪਛਤਾਵਾ ਕਰਦਾ ਹਾਂ। ਮੈਨੂੰ ਖ਼ਿਮਾ ਕਰੋ, ਖ਼ਿਮਾ ਕਰੋ, ਖ਼ਿਮਾ ਕਰੋ। ਅਤੇ ਫਿਰ ਤੋਂ ਇਹੋ ਜਿਹੇ ਦੋਸ਼ ਕਦੇ ਵੀ ਨਾ ਕਰਾਂ, ਇਹੋ ਜਿਹਾ ਦ੍ਰਿੜ (ਪੱਕਾ) ਨਿਸ਼ਚਾ ਕਰਦਾ ਹਾਂ। ਇਸਦੇ ਲਈ ਮੈਨੂੰ ਪਰਮ ਸ਼ਕਤੀ ਦਿਓ।

** ਕ੍ਰੋਧ–ਮਾਨ–ਮਾਇਆ–ਲੋਭ, ਵਿਸ਼ੇ–ਵਿਕਾਰ, ਕਸ਼ਾਏ ਆਦਿ ਨਾਲ ਕਿਸੇ ਨੂੰ ਵੀ ਦੁੱਖ ਪਹੁੰਚਾਇਆ ਹੋਵੇ, ਉਹਨਾ ਦੋਸ਼ਾਂ ਨੂੰ ਮਨ ਵਿੱਚ ਯਾਦ ਕਰੋ।

ਇਸ ਤਰ੍ਹਾਂ ਪ੍ਰਤੀਕ੍ਰਮਣ ਕਰਨ ਨਾਲ ਜ਼ਿੰਦਗੀ ਵੀ ਚੰਗੀ ਬਤੀਤ ਹੁੰਦੀ ਹੈ ਅਤੇ ਮੋਕਸ਼ ਵਿੱਚ ਵੀ ਜਾ ਸਕਦੇ ਹਾਂ ! ਭਗਵਾਨ ਨੇ ਕਿਹਾ ਹੈ ਕਿ, 'ਅਤਿਕ੍ਰਮਣ ਦਾ ਪ੍ਰਤੀਕ੍ਰਮਣ ਕਰੋਗੇ ਤਾਂ ਹੀ ਮੋਕਸ਼ ਵਿੱਚ ਜਾ ਸਕੋਗੇ।

# ਪ੍ਰਾਤਾ ਵਿਧੀ (ਅੰਮ੍ਰਿਤ-ਵੇਲਾ ਵਿਧੀ)

- ਸ੍ਰੀ ਸੀਮੰਧਰ ਸੁਆਮੀ **ਨੂੰ** ਨਮਸਕਾਰ ਕਰਦਾ ਹਾਂ। (੫)
- ਵਾਤਸਲਮੂਰਤੀ 'ਦਾਦਾ ਭਗਵਾਨ' ਨੂੰ ਨਮਸਕਾਰ ਕਰਦਾ ਹਾਂ। (੫)
- ਪ੍ਰਾਪਤ ਮਨ-ਵਚਨ-ਕਾਇਆ ਤੋਂ ਇਸ ਸੰਸਾਰ ਦੇ ਕਿਸੇ ਵੀ ਜੀਵ ਨੂੰ ਥੋੜਾ ਜਿੰਨਾ ਵੀ ਦੁੱਖ ਨਾ ਹੋਵੇ, ਨਾ ਹੋਵੇ, ਨਾ ਹੋਵੇ। (੫)
- ਕੇਵਲ ਸ਼ੁੱਧ ਆਤਮਾ ਅਨੁਭਵ ਦੇ ਇਲਾਵਾ ਇਸ ਸੰਸਾਰ ਦੀ ਕੋਈ ਵੀ ਵਿਨਾਸ਼ੀ ਚੀਜ਼ ਮੈਨੂੰ ਨਹੀਂ ਚਾਹੀਦੀ। (੫)
- ਪ੍ਰਗਟ ਗਿਆਨੀ ਪੁਰਖ ਦਾਦਾ ਭਗਵਾਨ ਦੀ ਆਗਿਆ ਵਿੱਚ ਹੀ ਨਿਰੰਤਰ ਰਹਿਣ ਦੀ ਪਰਮ ਸ਼ਕਤੀ ਪ੍ਰਾਪਤ ਹੋਵੇ, ਪ੍ਰਾਪਤ ਹੋਵੇ, ਪ੍ਰਾਪਤ ਹੋਵੇ। (੫)
- ਗਿਆਨੀ ਪੁਰਖ 'ਦਾਦਾ ਭਗਵਾਨ' ਦੇ ਵੀਤਰਾਗ ਵਿਗਿਆਨ ਦਾ ਯਥਾਰਥ ਰੂਪ ਨਾਲ, ਸੰਪੂਰਨ-ਸਰਵਾਂਗ ਰੂਪ ਨਾਲ ਕੇਵਲ ਗਿਆਨ, ਕੇਵਲ ਦਰਸ਼ਨ, ਅਤੇ ਕੇਵਲ ਚਾਰਿਤਰ ਵਿੱਚ ਪਰਿਣਮਨ ਹੋਵੇ, ਪਰਿਣਮਨ ਹੋਵੇ, ਪਰਿਣਮਨ ਹੋਵੇ(੫)

# ਪ੍ਰਾਪਤੀ ਸਥਾਨ ਦਾਦਾ ਭਗਵਾਨ ਪਰਿਵਾਰ

**ਅਡਾਲਜ਼** : **ਤ੍ਰਿਮੰਦਰ,** ਸੀਮੰਧਰ ਸਿਟੀ, ਅਹਿਮਦਾਬਾਦ-ਕਲੋਲ ਹਾਈਵੇ,ਪੋਸਟ : ਅਡਾਲਜ਼, ਜਿ.-
ਗਾਂਧੀਨਗਰ, ਗੁਜਰਾਤ-382421.ਫੋਨ : (079) 39830100, E-mail : info@dadabhagwan.org

**ਅਹਿਮਦਾਬਾਦ** : **ਦਾਦਾ ਦਰਸ਼ਨ,** 5, ਮਮਤਾ ਪਾਰਕ ਸੋਸਾਇਟੀ, ਨਵਗੁਜਰਾਤ ਕਾਲਜ਼ ਦੇ ਪਿਛੇ, ਉਸਮਾਨਪੁਰਾ, ਅਹਿਮਦਾਬਾਦ-
380014. ਫੋਨ : (079) 27540408

**ਵਡੋਦਰਾ** : **ਦਾਦਾ ਮੰਦਰ,** 17, ਮਾਮਾ ਦੀ ਪੋਲ-ਮੁਹੱਲਾ, ਰਾਵਪੁਰਾ ਪੁਲਿਸ ਸਟੇਸ਼ਨ ਦੇ ਸਾਹਮਣੇ, ਸਲਾਟਵਾੜਾ,
ਵਡੋਦਰਾ. ਫੋਨ : 9924343335

**ਗੋਧਰਾ** : **ਤ੍ਰਿਮੰਦਰ,** ਭਾਮੈਯਾ ਪਿੰਡ, ਐਫ਼ਸੀਆਈ ਗੋਡਾਊਨ ਦੇ ਸਾਹਮਣੇ, ਗੋਧਰਾ.(ਜਿ.-ਪੰਚਮਹਾਲ). ਫੋਨ : (02672) 262300

**ਰਾਜਕੋਟ** : **ਤ੍ਰਿਮੰਦਰ,** ਅਹਿਮਦਾਬਾਦ-ਰਾਜਕੋਟ ਹਾਈਵੇ, ਤਰਘੜਿਆ ਚੌਕੜੀ (ਸਰਕਲ), ਪੋਸਟ :
ਮਾਲਿਯਾਸਣ, ਜਿ.-ਰਾਜਕੋਟ. ਫੋਨ : 9274111393

**ਸੁਰੇਂਦਰਨਗਰ** : **ਤ੍ਰਿਮੰਦਰ,** ਲੋਕਵਿਧਿਆਲਾ ਦੇ ਕੋਲ, ਸੁਰੇਂਦਰਨਗਰ-ਰਾਜਕੋਟ ਹਾਈਵੇ, ਮੂਲ਼ੀ ਰੋਡ.

**ਮੋਰਬੀ** : **ਤ੍ਰਿਮੰਦਰ,** ਮੋਰਬੀ-ਨਵਲਖੀ ਹਾਈਵੇ, ਪੋ-ਜੇਪੁਰ, ਤਾ.-ਮੋਰਬੀ, ਜਿ.-ਰਾਜਕੋਟ. ਫੋਨ : (02822) 297097

**ਭੁੱਜ** : **ਤ੍ਰਿਮੰਦਰ,** ਹਿਲ ਗਾਰਡਨ ਦੇ ਪਿੱਛੇ, ਏਅਰਪੋਰਟ ਰੋਡ, ਫੋਨ : (02832) 290123

---

| | |
|---|---|
| ਮੁੰਬਈ : 9323528901 | ਦਿੱਲੀ : 9810098564 |
| ਕਲਕੱਤਾ : 9830093230 | ਚੇਨਈ : 9380159957 |
| ਜੈਪੁਰ : 8560894235 | ਭੋਪਾਲ : 9425676774 |
| ਇੰਦੋਰ : 9039936173 | ਜੱਬਲਪੁਰ: 9425160428 |
| ਰਾਏਪੁਰ : 9329644433 | ਭਿਲਾਈ : 9827481336 |
| ਪਟਨਾ : 7352723132 | ਅਮਰਾਵਤੀ : 9422915064 |
| ਬੰਗਲੂਰੂ : 9590979099 | ਹੈਦਰਾਬਾਦ : 9989877786 |
| ਪੂਨਾ : 9422660497 | ਜਲੰਧਰ : 9814063043 |

---

**U.S.A.:** Dada Bhagwan Vigynan Instt.
100, SW RedBud Lane, Topeka Kansas 66606
**Tel. : +1877-505-DADA (3232),**
**Email :** info@us.dadabhagwan.org

| | | | |
|---|---|---|---|
| **UK:** | +44330111DADA (3232) | **Kenya:** | +254 722722063 |
| **UAE:** | +971 557316937 | **New Zealand :** | +64 210376434 |
| **Singapore:** | +6581129229 | **Australia:** | +61 421127947 |

**Website:** **www.dadabhagwan.org**



## ਟਕਰਾਅ ਟਾਲੋ !

ਜਿਸ ਤਰ੍ਹਾਂ ਅਸੀਂ ਰਸਤੇ ਉੱਤੇ ਸੰਭਲ ਕੇ ਚੱਲਦੇ ਹਾਂ, ਫਿਰ ਵੀ ਸਾਹਮਣੇ ਵਾਲਾ ਮਨੁੱਖ ਜੇ ਸਾਡੇ ਨਾਲ ਟਕਰਾਏ ਅਤੇ ਸਾਡਾ ਨੁਕਸਾਨ ਕਰੇ, ਇਹ ਵੱਖਰੀ ਗੱਲ ਹੈ ਪਰ ਸਾਡਾ ਇਰਾਦਾ ਨੁਕਸਾਨ ਪਹੁੰਚਾਉਣ ਦਾ ਨਹੀਂ ਹੋਣਾ ਚਾਹੀਦਾ | ਜੇ ਅਸੀਂ ਉਸਨੂੰ ਨੁਕਸਾਨ ਪਹੁੰਚਾਉਣ ਜਾਈਏ ਤਾਂ ਉੱਥੇ ਸਾਡਾ ਹੀ ਨੁਕਸਾਨ ਹੋਣ ਵਾਲਾ ਹੈ | ਟਕਰਾਅ ਵਿੱਚ ਹਮੇਸ਼ਾਂ ਦੋਹਾਂ ਨੂੰ ਹੀ ਨੁਕਸਾਨ ਹੁੰਦਾ ਹੈ | ਤੁਸੀਂ ਸਾਹਮਣੇ ਵਾਲੇ ਨੂੰ ਦੁੱਖ ਪਹੁੰਚਾਓਗੇ ਤਾਂ ਤੁਹਾਨੂੰ ਵੀ 'ਓਨ ਦਾ ਮੂਮੈਂਟ( ਉਸੇ ਪਲ) ਦੁੱਖ ਪਹੁੰਚੇ ਬਿਨਾਂ ਨਹੀਂ ਰਹੇਗਾ | ਇਹੀ 'ਟਕਰਾਅ' ਹੈ |

ਇਸ ਲਈ ਮੈਂ ਉਦਾਹਰਣ ਦਿੱਤਾ ਹੈ ਕਿ ਰਸਤੇ ਉੱਤੇ ਟ੍ਰੈਫਿਕ ਦਾ ਧਰਮ ਕੀ ਹੈ ਕਿ ਟਕਰਾਓਗੇ ਤਾਂ ਮਰ ਜਾਓਗੇ | ਟਕਰਾਉਣ ਵਿੱਚ ਜੋਖਿਮ ਹੈ, ਇਸ ਲਈ ਕਿਸੇ ਦੇ ਨਾਲ ਨਾ ਟਕਰਾਉਣਾ | ਇਸੇ ਤਰ੍ਹਾਂ ਵਿਹਾਰ ਦੇ ਕੰਮਾਂ ਵਿੱਚ ਵੀ ਨਾ ਟਕਰਾਉਣਾ | ਟਕਰਾਅ ਟਾਲੋ

-ਦਾਦਾ ਸ਼੍ਰੀ

dadabhagwan.org

ISBN 978-93-85912-13-9

9 789385 912139

Printed in India

Price ₹10